ਗਿਆਨ-ਵਿਗਿਆਨ ਤੇ ਚਿੰਤਨ ਦੀ ਅਵਾਜ਼



# ਤਰਕਸ਼ੀਲ

ਨਵੰਬਰ-ਦਸੰਬਰ 2007



ਅੰਦਰ ਪੜ੍ਹੋ :

ਰਾਮ ਸੇਤੂ ਵਿਵਾਦ

ਮਨੁੱਖ ਤੇ ਸੁਪਨੇ

ਮੂਰਤੀ ਵਿਸਰਜਨ

ਤੇ ਹੋਰ ਦਿਲਚਸਪ ਸਮੱਗਰੀ

10/-

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਭੁਲੇਖਾ

*ਜਸਵੰਤ ਜ਼ਫਰ*

ਨਿੱਕੇ ਹੁੰਦੇ ਪੜ੍ਹਦੇ ਸਾਂ ਇੱਕ ਕਹਾਣੀ- ਪਿਆਸਾ ਕਾਂ
ਇੱਕ ਹੋਰ ਕਹਾਣੀ- ਲਾਲਚੀ ਕੁੱਤਾ
ਕਾਂ ਦੀ ਪਿਆਸ ਤਾਂ ਠੀਕ ਸੀ
ਪਰ ਕੁੱਤਾ ਕਦੋਂ ਲਾਲਚੀ ਹੁੰਦਾ
ਆਪਣੀ ਖਾਧੇ ਤੋਂ ਬਿਨਾਂ
ਦੂਜੇ ਦੀ ਨਾ ਖੋਂਹਦਾ
ਅਗਲੇ ਡੰਗ ਲਈ ਨਹੀਂ ਜੋੜਦਾ
ਇਹ ਗਲਤ ਕਹਾਣੀ ਹੈ
ਮਨਘੜਤ ਕਹਾਣੀ ਹੈ
ਅੱਜ ਕੱਲ੍ਹ ਪੜ੍ਹਦੇ ਹਾਂ ਇਕ ਖ਼ਬਰ- ਪ੍ਰੇਮੀ ਜੋੜਾ ਫਰਾਰ
ਤੇ ਇੱਕ ਹੋਰ ਖ਼ਬਰ - ਇੱਕ ਮੁਟਿਆਰ ਨਾਲ ਚਾਰ
ਦਰਿੰਦਿਆਂ ਦੁਆਰਾ ਬਲਾਤਕਾਰ
ਆਪਣੇ ਪ੍ਰੇਮੀ ਨਾਲ ਤਾਂ
ਕਿਤੇ ਵੀ ਕੋਈ ਵੀ ਨਾਰ
ਕਦੇ ਵੀ ਹੋ ਸਕਦੀ ਫਰਾਰ
ਪਰ ਕੋਈ ਦਰਿੰਦਾ
ਕੋਈ ਪਰਿੰਦਾ
ਕੋਈ ਜਾਨਵਰ ਵਹਿਸ਼ੀ ਭੇੜੀਆ
ਬਲਾਤਕਾਰੀ ਨਹੀਂ ਹੁੰਦਾ
ਕੁਦਰਤ ਦਾ ਅਸੂਲ ਹੈ
ਇਹ ਖ਼ਬਰ ਨਿਰਮੂਲ ਹੈ
ਆਦਮ ਦਾ ਅਪਮਾਨ ਕਰਨ ਲਈ
ਪਸ਼ੂਆਂ ਨੂੰ ਬਦਨਾਮ ਨਾ ਕਰੀਏ
ਆਦਮੀ ਨੂੰ ਤਾਂ
ਆਦਮੀ ਹੋਣ ਦਾ ਇਲਜ਼ਾਮ ਦੇਈਏ
ਆਦਮੀ ਹੋਣ ਦੀ ਅਸੀਸ ਦੇਈਏ
ਤੇ ਆਦਮੀ ਹੋਣ ਦਾ ਵਿਸ਼ਵਾਸ ਦੇਈਏ।

## ਤਤਕਰਾ



**ਮੁੱਖ ਪੰਨਾ : ਗਤੀਸ਼ੀਲ ਬਲੈਕਹੋਲ ਦੇ ਝੱਖੜਾਂ 'ਚ ਉੱਡ ਰਹੇ ਮਟਮੈਲੇ ਪੱਥਰਾਂ ਦਾ ਚਿੱਤਰ।**

ਤਾਰਾ ਵਿਗਿਆਨੀਆਂ ਨੇ ਬ੍ਰਹਿਮੰਡ ਦੇ ਮੁੱਢ ਬਾਰੇ ਉਠਦੇ ਸੁਆਲਾਂ ਦਾ ਜੁਆਬ ਲੱਭਣ ਲਈ ਪੇਸ਼ਕਦਮੀਆਂ ਕੀਤੀਆਂ ਹਨ। ਮਰ ਰਹੇ ਤਾਰਿਆਂ ਦੀ ਧੂੜ 'ਚੋਂ ਹੀ, ਗ੍ਰਹਿ ਅਤੇ ਮਨੁੱਖਾਂ ਦੇ ਜਨਮ ਲਿਆ ਹੈ। ਪਰੰਤੂ ਤਾਰਿਆਂ ਦੇ ਬਨਾਉਣ ਵਾਲੀ ਇਹ ਧੂੜ ਆਈ ਕਿੱਥੋਂ?

ਨਾਸਾ ਦੀ ਦੂਰਬੀਨ ਨੇ ਇਸ ਸਵਾਲ ਦਾ ਜੁਆਬ ਲੱਭਣ ਦੀ ਕੋਸ਼ਿਸ਼ ਕੀਤੀ ਹੈ। ਮਹਾਂਆਕਾਰ ਬਲੈਕਹੋਲ ਵਿੱਚੋਂ ਨਿਕਲਦੇ ਝੱਖੜ ਹੀ ਇਸਦੇ ਕਾਰਨ ਹਨ। ਸਪਾਈਜ਼ਰ ਸਪੇਸ ਦੂਰਬੀਨ ਨੇ ਸਾਡੇ ਤੋਂ ਅੱਠ ਬਿਲੀਅਨ ਪ੍ਰਕਾਸ਼ ਵਰ੍ਹੇ ਦੂਰ ਕੁਸਾਰ ਵਿੱਚ ਤਾਜਾ ਤਾਜਾ ਹੋਂਦ ਵਿੱ ਚ ਆਈ ਪੁਲਾੜੀ ਧੂੜ ਦੀ ਨਿਸ਼ਾਨਦੇਹੀ ਕੀਤੀ ਹੈ। ਤਾਰਾ ਵਿਗਿਆਨੀਆਂ ਨੇ ਇਸ ਧੂੜ ਦੇ ਵਿਸ਼ਲੇਸ਼ਣ ਕਰਨ ਦੀ ਕੋਸ਼ਿਸ਼ ਕੀਤੀ ਹੈ। ਉਹਨਾਂ ਇਸ ਵਿੱਚ ਸ਼ੀਸ਼ਾ, ਰੇਤ, ਸੰਗਮਰਮਰ, ਰਵ੍ਹੇ, ਲਾਰ ਅਤੇ ਨੀਲ ਦੇ ਨਿਸ਼ਾਨ ਦੇਖੇ ਹਨ। ਇੰਗਲੈਂਡ ਦੀ ਮਾਨਚੈਸਟਰ ਯੂਨੀਵਰਸਿਟੀ ਦੀ ਵਿਗਿਆਨੀ ਕਿਸਕਾ ਮਾਰਕਵਿਕ ਕੈਮਪਰ ਮੁਤਾਬਿਕ ਗੈਸਾਂ ਨੂੰ ਠੰਡਾ ਕਰਨ ਦੀ ਪ੍ਰਕਿਰਿਆ ਵਿੱਚ ਇਨ੍ਹਾਂ ਝੱਖੜਾਂ ਦਾ ਬਹੁਤ ਵੱਡਾ ਰੋਲ ਹੈ ਜੋ ਬਾਅਦ ਵਿੱਚ ਤਾਰਿਆਂ ਦੀ ਸ਼ਕਲ ਅਖ਼ਤਿਆਰ ਕਰਦੇ ਹਨ ਅਤੇ ਇਨ੍ਹਾਂ ਤੋਂ ਬਚੀ ਖੁਚੀ ਧੂੜ ਵਿੱਚੋਂ ਹੋਰ ਪੂਛਲ ...ਆਦਿ ਹੋਂਦ ਵਿੱਚ ਆਉਂਦੇ ਹਨ। ਇਸ ਅਧਿਐਨ ਮੁਤਾਬਿਕ ਬ੍ਰਹਿਮੰਡ ਦਾ ਸਾਰਾ ਖ਼ਲਾਰਾ ਇਸੇ ਪੁਲਾੜੀ ਧੂੜ ਤੋਂ ਬਣਿਆ ਹੈ।


**ਸੰਪਾਦਕੀ ਕਾਮੇ :**
ਰਾਮ ਸਵਰਨ ਲੱਖੇਵਾਲੀ
ਜਸਵੰਤ ਮੁਹਾਲੀ
ਗੁਰਮੀਤ ਖਰੜ
ਵਿਜੈ ਬੰਬੇਲੀ

**ਮੁੱਖ ਪ੍ਰਬੰਧਕ :**
ਸੁਖਵਿੰਦਰ ਬਾਗਪੁਰ
01821-261338 (O)
94174 27538 (M)

**ਟਾਈਪ ਸੈਟਿੰਗ :**
ਦੀਪਕ ਸੋਨੀ
ਜਿੰਦਰ ਬਾਗਪੁਰ

**ਚੰਦੇ :**
ਲਾਈਫ਼ 500 ਰੁਪਏ
ਸਲਾਨਾ 50 ਰੁਪਏ
ਵਿਦੇਸ਼ 6 ਪੌਂਡ
ਜਾਂ 10 ਡਾਲਰ
ਵਿਦੇਸ਼ੀ ਲਾਈਫ਼ 2500 ਰੁਪਏ

ਚੰਦੇ ...ਤੇ ਸਹਾਇਤਾ ਦੇ ਚੈੱਕ/ਡ...ਟ ਉੱਪਰ ਤਰਕਸ਼ੀਲ ਸੁਸਾ...ਟੀ ਪੰਜਾਬ ਰਜਿ. ...ਖਿਆ ਜਾਵੇ

ਸੰਪਰਕ, ...ਨਾਵਾਂ ਅਤੇ ਚੰਦਿਆਂ ਲਈ :
ਮੁੱਖ ਦਫ਼...
ਤਰਕਸ਼ੀ... ...ਚੌਂਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148105
ਫੋਨ: 01...9-241466
ਮੋਬਾ : 9...769-53561

ਸੰਪਾ...ਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ...ਗੋਦਾਰਾ ਐਡਵੋਕੇਟ ਨੇ ਐਸ. ...ਆਰਟ ਪ੍ਰੈਸ, ਸ਼ਾਹਕੋਟ ਅੱਪੂ... (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜ਼ਿਲਾ ਕਚਿਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।

ਤਰਕਸ਼ੀਲ


## ਸੰਪਾਦਕੀ

## ਧਰਮ ਨਿਰਪੇਖਤਾ

ਮੁਲਕ ਪੱਧਰ ਤੇ ਭਾਰੂ ਧਿਰਾਂ ਨੇ, ਆਪੋ ਆਪਣੇ ਪ੍ਰਭਾਵ ਹੇਠਲੇ ਹਿੱਸਿਆਂ 'ਚ ਆਪਣੀ ਪੁੱਗਤ ਨੂੰ ਬਣਾਈ ਰੱਖਣ ਲਈ, ਇਹਨਾਂ ਦੀ ਫਿਰਕੂ ਪੱਧਰ ਤੇ ਕਤਾਰਬੰਦੀ ਜਾਰੀ ਰੱਖੀ ਹੋਈ ਹੈ। ਉਹਨਾਂ ਵਿੱਚ ਅਸੁਰੱਖਿਅਤਾ ਦਾ ਡਰ ਭਰਿਆ ਜਾਂਦਾ ਹੈ। ਫਿਰ ਉਸ ਡਰ ਦੀ ਨਿਜ਼ਾਤ ਫਿਰਕੂ ਪੈਂਤੜੇ ਵਿੱਚੋਂ ਮਿਲਦੀ ਦਿਖਾਈ ਜਾਂਦੀ ਹੈ। ਹਿੰਦੂ ਧਰਮ ਤੇ ਹਮਲਾ, ਇਸਲਾਮ ਨੂੰ ਖਤਰਾ ਅਤੇ ਪੰਥ ਖਤਰੇ 'ਚ ਹੈ, ਇਸੇ ਲਾਮਬੰਦੀ ਦੇ ਆਧਾਰਵਾਕ ਹਨ। ਇਹਨਾਂ ਫਿਰਕਿਆਂ ਦੇ ਆਗੂ, ਹਰ ਦਿਨ ਹਰ ਮੌਕੇ 'ਤੇ ਜ਼ੋਰ ਤੇ ਐਲਾਨ ਕਰਦੇ ਹਨ। ਇਹਨਾਂ ਦਾ ਰੁੱਖ ਹਮਲਾਵਰ ਹੈ। ਆਪਣੇ ਲੱਖਾਂ ਪੈਰੋਕਾਰਾਂ ਦੀਆਂ ਕਰੰਡ ਹੋਈਆਂ ਭਾਵਨਾਵਾਂ ਦੀ ਕੁੰਜੀ ਇਹਨਾਂ ਦੇ ਹੱਥ ਵਿੱਚ ਹੈ। ਇਹ ਉਹਨਾਂ ਨੂੰ ਗੁੰਮਰਾਹ ਕਰਕੇ ਸ਼ਹਿਰ ਬੰਦ ਕਰਵਾ ਸਕਦੇ ਹਨ, ਅੱਗਾਂ ਲੁਆ ਸਕਦੇ ਹਨ ਅਤੇ ਵਿਰੋਧੀਆਂ ਨੂੰ ਚੁੱਪ ਕਰਵਾ ਸਕਦੇ ਹਨ। ਇਸ ਨਾਲ ਮਨੁੱਖੀ ਹੱਕਾਂ ਦੀ ਖਿਲਾਫ ਵਰਜ਼ੀ ਹੁੰਦੀ ਹੈ। ਜਮਹੂਰੀ ਹੱਕਾਂ ਨੂੰ ਸੰਨ੍ਹ ਲੱਗਦੀ ਹੈ। ਨਕਲੀ ਦੋਸਤਾਂ ਅਤੇ ਅਸਲੀ ਦੁਸ਼ਮਣਾਂ ਦੀ ਤਮੀਜ਼ ਨਹੀਂ ਰਹਿੰਦੀ। ਸਮਾਜਿਕ ਗਤੀ ਅੱਗੇ ਜਾਣ ਦੀ ਥਾਂ, ਸੈਂਕੜੇ ਕਦਮ ਪਿਛਾਂਹ ਚਲੀ ਜਾਂਦੀ ਹੈ। ਅਜਿਹੇ ਭੇੜ੍ਹਾਂ ਚੋਂ ਮੁਕਤੀ ਦੇਖਣ ਵਾਲਿਆਂ ਨੂੰ ਚੌਕਸ ਹੋਣ ਦੀ ਲੋੜ ਹੈ ਅਤੇ ਜੋ ਚੌਕਸ ਹਨ, ਉਹਨਾਂ ਨੂੰ ਅਲਰਟ ਕਰਨ ਦੀ ਲੋੜ ਹੈ। ਉੱਚੀ ਸੁਰ ਵਾਲੇ ਇਸ ਫਿਰਕੂ ਪੈਂਤੜੇ ਖਿਲਾਫ ਲੜਾਈ, ਸਿਰਫ ਸਿਆਸੀ ਹੀ ਨਹੀਂ, ਸਗੋਂ ਕਈ ਪੈਂਤੜਿਆਂ ਤੋਂ ਲੜਨ ਦੀ ਲੋੜ ਹੈ। ਇਹ ਮਾਨਵਵਾਦੀ, ਜਮਹੂਰੀ ਤੇ ਵਿਚਾਰਧਾਰਕ ਹੋ ਸਕਦੀ ਹੈ। ਪ੍ਰਾਪਗੰਡੇ ਵੱਲੋਂ ਸਾਡਾ ਪੈਂਤੜਾ Secularism ਦਾ ਹੈ। ਸਾਡਾ Secularism ਧਰਮਨਿਰਪੱਖਤਾ ਵਾਲਾ ਨਹੀਂ, ਧਰਮਨਿੱਰਪੇਖਤਾ ਵਾਲਾ ਹੈ। ਇਸ ਸ਼ਬਦ ਦੇ ਅਨਰਥ ਸਾਡੇ ਸਮਿਆਂ 'ਚ ਹੀ ਹੋਣੇ ਸਨ। ਧਰਮਨਿਰਪੇਖਤਾ ਦੇ ਦਾਣਿਆਂ ਨੂੰ ਧਰਮਨਿਰਪੱਖਤਾ ਦੀ ਗਲ੍ਹੀ ਤੂੜੀ ਹੇਠ ਦੱਬ ਦਿੱਤਾ ਗਿਆ ਹੈ। ਸਰਕਾਰਾਂ ਫਿਰਕੇ ਅਧਾਰਿਤ ਸਰੋਕਾਰਾਂ ਪ੍ਰਤੀ ਉਲਾਰ ਹਨ। ਕਿਸੇ ਪਾਰਟੀ ਦਾ ਹੱਥ ਇੱਕ ਦੇ ਸਿਰ ਹੈ ਤੇ ਦੂਜੇ ਦਾ ਹੱਥ ਕਿਸੇ ਹੋਰ ਦੇ ਸਿਰ। ਇਹ ਧਰਮਨਿਰਪੇਖਤਾ ਨਹੀਂ, ਜਿਸਨੂੰ ਪ੍ਰਾਪਤ ਕਰਨ ਲਈ ਸਮਾਜ ਦੇ ਅਗਾਂਹਵਧੂ ਹਿੱਸਿਆਂ ਨੇ ਲੜਾਈ ਲੜੀ ਅਤੇ ਸਟੇਟ ਨੂੰ ਚਰਚ ਦੇ ਕੁੰਡੇ ਤੋਂ ਅਜ਼ਾਦ ਕਰਾਇਆ। ਧਰਮਨਿਰਪੱਖਤਾ, ਫਿਰਕਾਪ੍ਰਸਤੀ ਨੂੰ ਸ਼ਹਿ ਦਿੰਦੀ ਹੈ, ਧਾਰਮਿਕ ਵਿਚਾਰਾਂ ਨੂੰ ਜਮਹੂਰੀ ਅਤੇ ਸ਼ਹਿਰੀ ਕਾਨੂੰਨਾਂ ਤੋਂ ਉੱਪਰ ਰੱਖਦੀ ਹੈ। ਸਮਾਜ ਦੇ ਹਰ ਮਸਲੇ ਤੇ ਇਸਦੇ ਦਖਲ ਨੂੰ ਪ੍ਰਵਾਨ ਕਰਦੀ ਹੈ। ਕਿੱਥੇ ਕੀ ਬਣਨਾ ਹੈ? ਕੀ ਢਾਹੁਣਾ ਹੈ? ਕੀ ਪੜ੍ਹਾਇਆ ਜਾਣਾ ਹੈ? ਕਿਵੇਂ ਪੜ੍ਹਾਇਆ ਜਾਣਾ ਹੈ? ਕਿਹੜੇ ਸ਼ਹਿਰ ਨੂੰ ਪਵਿੱਤਰ ਕਰਾਰ ਦੇਣਾ ਹੈ ਅਤੇ ਕਿਹੜਿਆਂ ਨੂੰ ਅਪਵਿੱਤਰ ਰਹਿਣ ਦੇਣਾ ਹੈ? ਸਾਡੇ ਸਮਾਜੀ, ਸ਼ਹਿਰੀ ਅਤੇ ਸੱਭਿਆਚਰਕ ਮਸਲਿਆਂ ਉੱਪਰ ਧਾਰਮਿਕ ਸੱਤਾ ਦਾ ਗਲਬਾ ਹੈ। ਧਰਮਨਿਰਪੇਖਤਾ ਦੇ ਅਗਾਂਹ ਵਧੂ ਖਾਸੇ ਨੂੰ ਧਰਮਨਿਰਪੱਖਤਾ ਦੇ ਚਿੱਕੜ ਵਿੱਚ ਰੋਲ ਦਿੱਤਾ ਹੈ। ਧਰਮਨਿਰਪੇਖਤਾ ਦੇ ਖਾਸੇ ਅਤੇ ਪ੍ਰਸੰਗਕਤਾ ਨੂੰ ਬੁਲੰਦ ਕਰਨ ਦੀ ਲੋੜ ਹੈ। ਇਹ ਧਾਰਮਿਕ ਸੜ੍ਹਾ ਦੀ ਸਿਆਸੀ ਅਤੇ ਸਮਾਜਿਕ ਮਸਲਿਆਂ ਵਿੱਚ ਦਖਲ ਅੰਦਾਜ਼ੀ ਦੇ ਵਿਰੁੱਧ ਹੈ। ਇਹ ਧਰਮ ਨੂੰ ਮਨੁੱਖ ਦਾ ਨਿੱਜੀ ਮਸਲਾ ਸਮਝਦੀ ਹੈ। ਇਹ ਪਿਛਲੇ ਜਨਮ ਅਤੇ ਅਗਲੇ ਜਨਮ ਦੇ ਖਲਜਗਣ ਵਿੱਚ ਨਹੀਂ ਪੈਂਦੀ। ਇਹ ਝੂਠੇ ਸਵਰਗ ਦੇ ਲਾਰਿਆਂ ਪਿੱਛੇ ਲੱਗ ਕੇ ਨਰਕ ਵਰਗੀ ਜ਼ਿੰਦਗੀ ਜਿਉਣ ਦੇ ਵਿੱਰੁਧ ਹੈ। ਇਹ ਬੰਦੇ ਦੇ ਜਿਉਂਦੇ ਜੀਅ ਹੀ ਉਸਦੇ ਮਾਨਵੀ ਸਰੋਕਾਰਾਂ ਨੂੰ ਸੰਬੋਧਤ ਹੈ। ਅੱਜ ਸਾਨੂੰ ਅੱਖਾਂ ਦਿਖਾ ਰਹੀਆਂ ਫਿਰਕੂ ਕਤਾਰਬੰਦੀ ਦੇ ਖਿਲਾਫ਼, ਧਰਮ:ਨਿਪੇਖਤਾ ਦੇ ਪੈਂਤੜੇ ਤੋਂ ਲਾਮਬੰਦੀ ਦੀ ਲੋੜ ਹੈ। ਜੇ ਦੂਜੀ ਧਿਰ, ਹਰ ਦਿਨ ਹਰ ਮੌਕਾ, ਆਪਣੇ ਪੈਂਤੜੇ ਨੂੰ ਉਗਾਸਣ ਲਈ ਵਰਤਦੀ ਹੈ ਤਾਂ ਸਾਨੂੰ ਵੀ ਹਰ ਦਿਨ, ਹਰ ਮੌਕਾ ਆਪਣੇ ਪੈਂਤੜੇ ਨੂੰ ਬੁਲੰਦ ਕਰਨ ਲਈ ਵਰਤਣਾ ਚਾਹੀਦਾ ਹੈ। ਸਾਨੂੰ ਧੂੰਏ ਵਾਂਗ ਪਸਰ ਰਹੇ ਫਿਰਕੂ ਪੈਂਤੜੇ ਖਿਲਾਫ਼ ਡੂੰਘੀ ਤਰ੍ਹਾਂ ਮਹਿਸੂਸ ਕਰਨਾ ਚਾਹੀਦਾ ਹੈ, ਲਿਖਣਾ ਚਾਹੀਦਾ ਹੈ, ਬੋਲਣਾ ਚਾਹੀਦਾ ਹੈ, ਲਾਮਬੰਦ ਹੋਣਾ ਚਾਹੀਦਾ ਹੈ। ਧਰਮਨਿਰਪੇਖਤਾ ਪਹਿਲਾਂ ਸਾਡੇ ਨਿੱਜ ਪਰਵਾਰ, ਜਥੇਬੰਦੀ ਦਾ ਹਿੱਸਾ ਬਣੀ ਅਤੇ ਫਿਰ ਅਸੀਂ ਸਮਾਜ ਦੇ ਜਿਗਿਆਸੂ ਹਿੱਸਿਆਂ ਨੂੰ ਇਸਦੀ ਜਾਗ ਲਾਈਏ। ਉਹਨਾਂ ਦੀ ਨਿੱਜੀ, ਪਰਿਵਾਰਕ. ਸਮਾਜੀ ਅਤੇ ਸਿਆਸੀ ਜਿੰਦਗੀ 'ਚ ਧਾਰਮਿਕ ਸੜ੍ਹਾ ਦੀ ਦਖਲ ਅੰਦਾਜ਼ੀ ਘਟਾਉਣ ਲਈ ਨਿਰੰਤਰ ਯਤਨਸ਼ੀਲ ਰਹੀਏ। ਜੇ ਫਿਰਕੂ ਸ਼ਕਤੀਆਂ ਆਪਣੇ ਪਿਛਾਖੜੀ ਪੈਂਤੜੇ ਤੇ ਮਾਣ ਕਰਦੀਆਂ ਹਨ, ਸਾਨੂੰ ਆਪਣੇ ਧਰਮਨਿਰਪੇਖਤਾ ਪੈਂਤੜੇ ਤੇ ਮਾਣ ਕਰਨਾ ਚਾਹੀਦਾ ਹੈ।

gondarasa@yahoo.com

# ਨੌਜਵਾਨ ਪ੍ਰਤਿਭਾ ਨੂੰ ਵਿਗਿਆਨ ਵੱਲ ਪ੍ਰੇਰਿਤ ਕਰਨ ਦੀ ਲੋੜ : ਪ੍ਰੋ.ਰਾਓ

**ਪੇਸ਼ਕਸ਼ : ਯਸ਼ਪਾਲ**

*ਦੇਸ਼ ਦੇ ਕੌਮਾਂਤਰੀ ਪ੍ਰਸਿੱਧੀ ਵਾਲੇ ਨਾਮਵਰ ਵਿਗਿਆਨੀ ਪ੍ਰੋ.ਸੀ.ਐੱਨ.ਰਾਓ. ਜਿਹੜੇ ਅੱਜ ਕੱਲ੍ਹ ਪ੍ਰਧਾਨ ਮੰਤਰੀ ਦੀ ਵਿਗਿਆਨ ਸਲਾਹਕਾਰ ਕਮੇਟੀ ਦੇ ਚੇਅਰਮੈਨ ਹਨ ਤੇ ਆਪਣੇ 50 ਸਾਲਾਂ ਦੇ ਲੰਬੇ ਖ਼ੋਜ ਸਫ਼ਰ ਦੌਰਾਨ ਉਹ ਹੁਣ ਤੱਕ 200 ਵਿਗਿਆਨ ਪਰਚੇ, 1200 ਲੇਖ ਤੇ 39 ਕਿਤਾਬਾਂ ਲਿਖਣ ਦੇ ਨਾਲ-ਨਾਲ ਅਨੇਕਾਂ ਮਾਨ ਸਨਮਾਨ ਹਾਸਲ ਕਰ ਚੁੱਕੇ ਹਨ ਨਾਲ ਅੰਗਰੇਜ਼ੀ ਦੀ ਪ੍ਰਸਿੱਧ ਪੱਤ੍ਰਿਕਾ 'ਸਾਇੰਸ ਰਿਪੋਰਟਰ' ਦੇ ਸੰਪਾਦਕ ਹਸਨ ਜਾਵੇਦ ਖਾਂ ਵੱਲੋਂ ਕੀਤੀ ਮੁਲਾਕਾਤ ਦੇ ਪ੍ਰਮੁੱਖ ਅੰਸ਼ ਛਾਪਣ ਦੀ ਖੁਸ਼ੀ ਲੈ ਰਹੇ ਹਾਂ।*

*...ਅਦਾਰਾ*

**? ਕਿਸੇ ਵੀ ਮੁਲਕ ਦੇ ਇਤਿਹਾਸ ਅੰਦਰ 60 ਸਾਲਾਂ ਦਾ ਅਰਸਾ ਕਾਫੀ ਲੰਬਾ ਅਰਸਾ ਗਿਣਿਆ ਜਾਂਦਾ ਹੈ। ਤੁਸੀਂ ਭਾਰਤ ਦੀ ਵਿਗਿਆਨ ਨੀਤੀ ਨੂੰ ਉਸਰਦਿਆਂ ਨੇੜਿਉਂ ਹੋ ਕੇ ਦੇਖਿਆ ਹੈ। ਕੀ ਤੁਸੀਂ ਮੁਲਕ ਦੀ ਵਿਗਿਆਨਕ ਤਰੱਕੀ ਤੋਂ ਸੰਤੁਸ਼ਟ ਹੋ ਜਾਂ ਕੀ ਤੁਸੀਂ ਇਹ ਮਹਿਸੂਸ ਕਰਦੇ ਹੋ ਕਿ ਵਿਗਿਆਨ ਨੀਤੀ ਦੀ ਦਿਸ਼ਾ ਰੱਤਾ ਬਦਲਣ ਨਾਲ ਵਧੇਰੇ ਸਾਰਥਿਕ ਸਿੱਟੇ ਨਿਕਲ ਸਕਦੇ ਹਨ।**

➤ ਮੈਂ ਭਾਰਤ ਦੀ ਵਿਗਿਆਨ ਪ੍ਰਗਤੀ ਨੂੰ ਆਜ਼ਾਦੀ ਤੋਂ ਹੀ ਵੇਖਿਆ ਹੈ। ਮੈਂ ਪਿਛਲੇ 30 ਸਾਲਾਂ ਤੋਂ ਮੁਲਕ ਦੀਆਂ ਫੈਸਲਾ ਕਰੂ ਸੰਸਥਾਵਾਂ ਅੰਦਰ ਵੀ ਸ਼ਾਮਲ ਰਿਹਾ ਹਾਂ। ਇਸ ਉਪਰ ਕਿੰਤੂ ਨਹੀਂ ਕੀਤਾ ਜਾ ਸਕਦਾ ਕਿ ਇਸ ਸਮੇਂ ਭਾਰਤ ਕੌਮੀ ਤੇ ਕੌਮਾਂਤਰੀ ਪੱਧਰ 'ਤੇ ਸਾਇੰਸ ਤੇ ਤਕਨੋਲੋਜੀ ਉਪਰਲੀਆਂ 'ਚ ਭੂਮਿਕਾ ਨਿਭਾਉਣ ਪੱਖੋਂ ਵਧੇਰੇ ਲੈਸ ਹੈ। ਪ੍ਰੰਤੂ ਫਿਰ ਵੀ ਪਿਛਲੇ ਕੁਝ ਕੁ ਸਾਲਾਂ ਅੰਦਰ ਸੰਸਾਰ ਭਰ 'ਚ ਸਾਇੰਸ ਤੇ ਤਕਨਾਲੋਜੀ ਦੇ ਸਰੂਪ ਤੇ ਮੁਕਾਬਲੇ ਇੰਨਾ ਤਿੱਖਾ ਪਰਿਵਰਤਨ ਆ ਗਿਆ ਹੈ ਕਿ ਸਾਡੀਆਂ ਰਣਨੀਤੀਆਂ 'ਚ ਤਬਦੀਲੀਆਂ ਕਰਨ ਦੀ ਜ਼ਰੂਰਤ ਹੈ। ਕੁੱਝ ਵਿਸ਼ੇਸ਼ ਵਿਗਿਆਨ ਨੀਤੀ-ਨਿਰਦੇਸ਼ਨਾਂ ਵੱਲ ਧਿਆਨ ਦੇਣ ਦੀ ਲੋੜ ਹੈ। ਸਾਡੇ ਵਲੋਂ ਵਿਗਿਆਨ ਤੇ ਤਕਨਾਲੋਜੀ ਦੇ ਖੇਤਰ ਅੰਦਰ ਤਰੱਕੀ ਕਰਨ ਦੇ ਬਾਵਜੂਦ, ਅਜੇ ਵੀ ਮੁਲਕ ਅੰਦਰ ਬੇਹੱਦ ਪਛੜਿਆਪਣ ਹੈ। ਸਾਨੂੰ ਭੁੱਲਣਾ ਨਹੀਂ ਚਾਹੀਦਾ ਕਿ ਬੰਗਲੌਰ ਜ਼ਿਲ੍ਹੇ ਅੰਦਰ ਵੀ 35 ਫੀਸਦੀ ਤੋਂ ਵਧੇਰੇ ਔਰਤਾਂ ਅਨਪੜ੍ਹ ਹਨ। ਸਾਡੀ ਆਬਾਦੀ ਦੇ ਵੱਡੇ ਹਿੱਸੇ ਨੂੰ ਸਿੱਖਿਆ ਹਾਸਲ ਕਰਨ ਦੇ ਜਾਂ ਸਿਰਜਣਾਤਮਿਕ ਹੰਭਲਿਆਂ ਲਈ ਰੁਚੀ ਵਿਕਸਤ ਕਰਨ ਦੇ ਚੰਗੇ ਮੌਕੇ ਹੀ ਉਪਲੱਬਧ ਨਹੀਂ ਹਨ। ਇਸਦਾ ਸਬੰਧ ਇਕੱਲੀ ਵਿਗਿਆਨ ਨੀਤੀ ਨਾਲ ਹੀ ਨਹੀਂ ਹੈ ਸਗੋਂ ਇਸਦਾ ਕੁਝ ਸਬੰਧ ਸਮਾਜ ਦਾ ਸਮੁੱਚੇ ਵਿਕਾਸ ਵੱਲ ਧਾਰੇ ਸਾਡੇ ਰਵੱਈਏ ਨਾਲ ਤੇ ਇਸ ਪਾਸੇ ਨੂੰ ਮੁਕਾਬਲਤਨ ਦਿੱਤੀ ਜਾ ਰਹੀ ਮਹੱਤਤਾ ਦੀ ਘਾਟ ਨਾਲ ਵੀ ਹੈ।

**? ਤੁਹਾਡੇ ਕਹਿਣ ਮੁਤਾਬਕ ਇਧਰ-ਉਧਰ ਵਿਗਿਆਨਕ ਪ੍ਰਤਿਭਾ ਦੇ ਝਲਕਾਰਿਆਂ ਦੇ ਬਾਵਜੂਦ ਸਾਡੇ ਮੁਲਕ ਅੰਦਰ ਅਜੇ ਵੀ ਬੇਹੱਦ ਪਛੜੇਪਣ ਦੇ ਖ਼ਿੱਤੇ ਹਨ। ਭਾਰਤੀ ਵਿਗਿਆਨ ਕਿਹੜੇ ਪੱਖੋਂ ਪਛੜਿਆ ਹੈ। ਕੀ ਤੁਸੀਂ ਇਸ ਨੂੰ ਪ੍ਰਬੰਧਨ ਦੀ ਸਮੱਸਿਆ ਹੀ ਸਮਝਦੇ ਹੋ।**

➤ ਵਿਗਿਆਨੀਆਂ ਦਾ ਕਾਰਜ ਭਾਰਤ ਅੰਦਰ ਹਰ ਇਕ ਤੀਕ ਵਿਗਿਆਨ ਦਾ ਸੰਦੇਸ਼ ਪਹੁੰਚਾਉਣਾ ਤੇ ਹਰ ਥਾਂ ਵਿਗਿਆਨਕ ਪੁੱਠ ਚਾੜ੍ਹਣੀ ਤੇ ਵਿਗਿਆਨਕ ਨਜ਼ਰੀਆ ਵਿਕਸਤ ਕਰਨਾ ਹੈ। ਭਾਵੇਂ ਇਹ ਹੱਦ ਤਕ ਪ੍ਰਬੰਧਨ ਦੀ ਵੀ ਸਮੱਸਿਆ ਹੈ ਪ੍ਰੰਤੂ ਇਸ ਸਮਾਜਿਕ ਇਨਕਲਾਬ ਅੰਦਰ ਚੰਗੇ ਵਿਗਿਆਨੀਆਂ ਤੇ ਸਿੱਖਿਅਕਾਂ ਦੀ ਸ਼ਮੂਲੀਅਤ ਦੀ ਵੀ ਜ਼ਰੂਰਤ ਹੈ।

**? ਜੇ ਤੁਸੀਂ ਪਿਛਲੇ 60 ਸਾਲਾਂ ਦੌਰਾਨ ਭਾਰਤੀ ਵਿਗਿਆਨ ਦੀਆਂ ਪ੍ਰਾਪਤੀਆਂ ਵਿਚੋਂ ਕੁਝ ਨੂੰ ਟਿੱਕਣਾ ਹੋਵੇ ਜਿੰਨ੍ਹਾਂ ਉਪਰ ਤੁਸੀਂ ਮਾਣ ਕਰ ਸਕੋ ਤਾਂ ਉਹ ਕਿਹੜੀਆਂ ਹਨ।**

➤ ਪਿਛਲੇ ਸਾਲਾਂ ਦੀਆਂ ਕਈ ਮਹੱਤਵਪੂਰਨ ਵਿਗਿਆਨਕ ਪ੍ਰਾਪਤੀਆਂ ਹਨ। ਕਈ ਭਾਰਤੀ ਵਿਗਿਆਨੀ ਜਿਨ੍ਹਾਂ ਨੇ ਭੌਤਿਕ ਵਿਗਿਆਨ, ਰਸਾਇਣ ਵਿਗਿਆਨ, ਜੀਵ ਵਿਗਿਆਨ ਆਦਿ ਦੇ ਮੋਹਰੀ ਖੇਤਰਾਂ ਅੰਦਰ ਕੰਮ ਕੀਤਾ ਹੈ। ਮਿਸਾਲ ਦੇ ਤੌਰ ਤੇ ਜੀ. ਐਨ. ਰਾਮਾਚੰਦਰਨ ਦਾ ਪ੍ਰੋਟੀਨਾਂ ਉਪਰ ਕੀਤਾ ਕੰਮ ਭਾਰਤ ਦਾ ਇਕ ਅਹਿਮ ਯੋਗਦਾਨ ਹੈ।

**? ਵਿਗਿਆਨਕ ਤਰੱਕੀ ਦੇ ਸੰਬੰਧ 'ਚ ਭਾਰਤ ਦੀ ਚੀਨ ਨਾਲ ਤੁਲਨਾ ਕੀਤੀ ਜਾਂਦੀ ਹੈ। ਤੁਹਾਡੇ ਵਿਚਾਰ ਅਨੁਸਾਰ ਚੀਨ ਨੇ ਅਜਿਹਾ ਕੀ ਕੀਤਾ ਹੈ ਜੋ ਭਾਰਤ ਵੀ ਕਰ ਸਕਦਾ ਸੀ ਅਤੇ ਉਨ੍ਹਾਂ ਵਰਗੇ ਜਾਂ ਉਨ੍ਹਾਂ ਤੋਂ ਵੀ ਚੰਗੇ ਸਿੱਟੇ ਕੱਢ ਸਕਦਾ ਸੀ।**

➤ ਇਹ ਠੀਕ ਹੈ ਕਿ ਅਸੀਂ ਆਪਣੇ ਮੁਲਕ ਦੀ ਤੁਲਨਾ ਅਕਸਰ ਹੀ ਚੀਨ ਨਾਲ ਕਰਦੇ ਹਾਂ। ਇਹ ਇਸ ਕਾਰਨ ਹੈ ਕਿਉਂਕਿ 10-15 ਸਾਲ ਪਹਿਲਾਂ, ਭਾਰਤ ਮੂਲ ਵਿਗਿਆਨ ਤੇ ਹੋਰ ਖੇਤਰਾਂ ਅੰਦਰ, ਚੀਨ ਨਾਲੋਂ ਅੱਗੇ ਸੀ ਪ੍ਰੰਤੂ ਅੱਜ ਚੀਨ ਸਾਡੇ ਤੋਂ ਅੱਗੇ ਲੰਘ ਗਿਆ ਹੈ। ਚੀਨ ਅੰਦਰ ਵਿਗਿਆਨ ਨਾਲ ਜੁੜੀਆਂ ਸੰਸਥਾਵਾਂ ਵਧੇਰੇ ਹਨ ਤੇ ਵਿਗਿਆਨ ਖੇਤਰ ਅੰਦਰ ਵਧੇਰੇ ਲੋਕ ਕੰਮ ਕਰ ਰਹੇ ਹਨ। ਉਨ੍ਹਾਂ ਨੇ ਵਿਗਿਆਨ ਖੇਤਰ ਅੰਦਰ ਵਧੇਰੇ ਪੂੰਜੀ ਨਿਵੇਸ਼ ਕੀਤੀ ਹੋਈ ਹੈ। ਉਨ੍ਹਾਂ ਦਾ ਸੰਸਾਰ ਵਿਗਿਆਨ ਅੰਦਰ ਯੋਗਦਾਨ ਬਹੁਤ ਜ਼ਿਆਦਾ ਵਧਿਆ ਹੈ। ਸੰਸਾਰ ਵਿਗਿਆਨ ਖੋਜ ਅੰਦਰ ਚੀਨ ਦਾ ਹਿੱਸਾ 15 ਫੀਸਦੀ ਹੈ ਜਦ ਕਿ ਭਾਰਤ ਦਾ 3 ਫੀਸਦੀ ਤੋਂ ਵੀ ਘੱਟ ਹੈ। ਇਸ ਤੋਂ ਵੀ ਅੱਗੇ, ਚੀਨੀ ਨਾ ਸਿਰਫ ਵਧੇਰੇ ਵਿਗਿਆਨ ਖੋਜ ਪਰਚੇ ਛਾਪ ਰਹੇ ਹਨ ਸਗੋਂ ਚੀਨੀ ਖੋਜ ਪਰਚਿਆਂ ਦੀ ਔਸਤ ਗੁਣਵੱਤਾ ਵੀ ਵਧ ਰਹੀ ਹੈ। ਸਾਨੂੰ ਸਖ਼ਤ ਜਦੋ ਜਹਿਦ ਕਰਨੀ ਪੈਣੀ ਹੈ। ਨਿਰਸੰਦੇਹ ਸਾਨੂੰ ਭਾਰਤ ਅੰਦਰ ਹੋਰ ਵਧੇਰੇ ਖੋਜ ਪੱਤਰ ਛਾਪਣੇ ਪੈਣੇ ਹਨ ਤੇ ਹੋਰ ਵਧੇਰੇ ਚੰਗਾ ਕੰਮ ਕਰਨਾ ਪੈਣਾ ਹੈ।

**? ਭਾਵੇਂ ਸਮੁਚੇ ਤੌਰ 'ਤੇ ਸਾਇੰਸ ਤੇ ਤਕਨਾਲੋਜੀ ਉੱਪਰ ਹੋ ਰਿਹਾ ਸਾਡਾ ਖ਼ਰਚ ਵਧਦਾ ਰਿਹਾ ਹੈ ਪ੍ਰੰਤੂ ਅਜੇ ਵੀ ਕਾਫ਼ੀ ਹੇਠਾਂ ਚੱਲ ਰਿਹਾ ਹੈ। ਵਿਗਿਆਨਕ ਤਰੱਕੀ ਦੇ ਲੋੜੀਂਦੇ ਪੱਧਰ ਤੱਕ ਨਾ ਪਹੁੰਚਣ ਪਿੱਛੇ ਤੁਸੀਂ ਫੰਡਾਂ ਦੀ ਇਸ ਘਾਟ ਨੂੰ ਕਿੰਨਾ ਕੁ ਦੋਸ਼ੀ ਮੰਨਦੇ ਹੋ।**

➤ ਭਾਰਤ 'ਚ ਵਿਗਿਆਨ ਉੱਪਰ ਖਰਚੇ ਜਾਂਦੇ ਫੰਡ ਹਮੇਸ਼ਾ ਹੀ ਲੋੜ ਨਾਲੋਂ ਘੱਟ ਰਹੇ ਹਨ। ਹੁਣ ਇਸ ਸਮੇਂ ਇਹ ਕੁੱਲ ਘਰੇਲੂ ਪੈਦਾਵਾਰ (ਜੀ. ਡੀ. ਪੀ.) ਦਾ ਸਿਰਫ਼ 1 ਫੀਸਦੀ ਹੀ ਹਨ। ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਦੱਖਣੀ ਕੋਰੀਆ ਵਰਗੇ ਮੁਲਕ ਵੀ ਕੁੱਲ ਘਰੇਲੂ ਪੈਦਾਵਾਰ ਦੀ ਖ਼ਾਸੀ ਉੱਚ ਪ੍ਰਤੀਸ਼ਤਤਾ ਵਿਗਿਆਨ 'ਤੇ ਲਾਉਂਦੇ ਹਨ। ਦੱਖਣੀ ਕੋਰੀਆ ਵੀ ਭਾਰਤ ਦੇ ਨਾਲ ਹੀ ਆਜ਼ਾਦ ਹੋਇਆ ਸੀ। ਜੇ ਅਸੀਂ ਸੱਚੀਓਂ ਹੀ ਭਾਰਤ ਅੰਦਰ ਵਿਗਿਆਨਕ ਖ਼ੋਜ ਦਾ ਤੇ ਉਚੇਰੀ ਸਿੱਖ਼ਿਆ ਦਾ ਮਿਆਰ ਉੱਚਾ ਚੁੱਕਣਾ ਹੈ ਤਾਂ ਸਾਨੂੰ ਸਾਰੀਆਂ ਸੰਸਥਾਵਾਂ ਅੰਦਰ (ਵਿਸ਼ੇਸ਼ ਕਰਕੇ ਸਿਖਿਆ ਖੇਤਰ ਅੰਦਰ) ਬੁਨਿਆਦੀ ਢਾਂਚਾ ਸਹੂਲਤਾਂ ਦੇ ਸੁਧਾਰ ਲਈ ਬਹੁਤ ਜ਼ਿਆਦਾ ਨਿਵੇਸ਼ ਕਰਨਾ ਹੋਵੇਗਾ। ਇਸ ਖਾਤਰ ਵਧੇਰੇ ਪੂੰਜੀ ਦੀ ਲੋੜ ਹੋਵੇਗੀ। ਇਸ ਤੋਂ ਬਿਨਾਂ ਨੌਜੁਆਨ ਪ੍ਰਤਿਭਾ ਨੂੰ ਵਿਗਿਆਨ ਵੱਲ ਪ੍ਰੇਰਿਤ ਕਰਨ ਤੇ ਖਿੱਚਣ ਲਈ ਵੀ ਵਧੇਰੇ ਨਿਵੇਸ਼ ਕਰਨ ਦੀ ਲੋੜ ਹੈ।

**? ਭਾਰਤ ਨੂੰ ਸੰਸਾਰ ਅੰਦਰ ਸਭ ਤੋਂ ਵਧੇਰੇ ਵਿਗਿਆਨਕ ਮਨੁੱਖਾ ਸ਼ਕਤੀ ਵਾਲੇ ਮੁਲਕ ਵੱਜੋਂ ਪੇਸ਼ ਕੀਤਾ ਜਾਂਦਾ ਹੈ ਪ੍ਰੰਤੂ ਇਕ ਪ੍ਰਭਾਵ ਇਹ ਹੈ ਕਿ ਇਸ ਮਨੁੱਖਾ ਸ਼ਕਤੀ ਦਾ ਕਾਫ਼ੀ ਹਿੱਸਾ ਗੁਣਵੱਤਾ ਪੱਖੋਂ ਕਮਜ਼ੋਰ ਹੈ। ਇਸ ਬੇਜੋੜਤਾ ਨੂੰ ਅਸੀਂ ਕਿਵੇਂ ਦੂਰ ਕਰੀਏ।**

➤ ਇਹ ਸਹੀ ਨਹੀਂ ਹੈ ਕਿ ਭਾਰਤ ਕੋਲ ਬਹੁਤ ਵੱਡੀ ਵਿਗਿਆਨਕ ਮਨੁੱਖਾ-ਸ਼ਕਤੀ ਹੈ। ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਅਸੀਂ ਬਰਾਜ਼ੀਲ ਦੇ 10000 ਦੇ ਮੁਕਾਬਲੇ 'ਚ ਅਤੇ ਚੀਨ ਦੇ 16000 ਦੇ ਮੁਕਾਬਲੇ 'ਚ ਕੇਵਲ 4000 ਪੀ. ਐਚ. ਡੀ. ਅਜੇ ਪੈਦਾ ਕਰਦੇ ਹਾਂ। ਸਾਨੂੰ ਵਧੇਰੇ ਗਿਣਤੀ 'ਚ ਸ੍ਰੇਸ਼ਟ ਵਿਗਿਆਨੀ ਇੰਜੀਨੀਅਰ ਤੇ ਹੋਰ ਪੇਸ਼ਾਵਰ ਪੈਦਾ ਕਰਨੇ ਪੈਣੇ ਹਨ। ਇੰਜੀਨੀਅਰਿੰਗ 'ਚ ਅਸੀਂ ਹਰ ਸਾਲ ਲਗਭਗ 4 ਲੱਖ ਵਿਦਿਆਰਥੀ ਦਾਖ਼ਲ ਕਰਦੇ ਹਾਂ ਜਦ ਕਿ ਇਸ ਦੇ ਮੁਕਾਬਲੇ ਅਮਰੀਕਾ 'ਚ 75000 ਦਾਖ਼ਲ ਹੁੰਦੇ ਹਨ ਪ੍ਰੰਤੂ ਸਿੱਖ਼ਿਅਤ ਮਨੁੱਖਾ ਸ਼ਕਤੀ ਦੀ ਔਸਤ ਗੁਣਵੱਤਾ ਕਮਜ਼ੋਰ ਹੈ। ਸਾਨੂੰ ਸਾਡੀਆਂ ਸੰਸਥਾਵਾਂ ਦੀ ਅਤੇ ਆਮ ਤੌਰ ਤੇ ਅਧਿਆਪਨ ਦੀ ਗੁਣਵੱਤਾ ਨੂੰ ਸੁਧਾਰਨਾ ਹੋਵੇਗਾ। ਇੱਥੋਂ ਤਕ ਕਿ ਸਾਡੀਆਂ ਆਈ. ਆਈ. ਟੀ. ਵਰਗੀਆਂ ਚੰਗੀਆਂ ਸੰਸਥਾਂਵਾਂ ਨੂੰ ਵੀ ਸਾਰੇ ਪੱਖਾਂ ਤੋਂ ਹੋਰ ਚੰਗੇਰਾ ਬਣਾਉਣਾ ਹੋਵੇਗਾ।

**? ਮੂਲ ਵਿਗਿਆਨ (Basic science) ਵਿਹਾਰਕ ਵਿਗਿਆਨ (Applied science) ਹੱਥੋਂ ਤੇਜ਼ੀ ਨਾਲ ਮਾਤ ਖਾ ਰਿਹਾ ਹੈ। ਕੀ ਇਸਦਾ ਸੰਬੰਧ ਕੇਵਲ ਰੁਜ਼ਗਾਰ-ਮੰਡੀ ਦੇ ਦਬਾਅ ਨਾਲ ਹੀ ਹੈ ਜਾਂ ਇਸਦਾ ਕੁਝ ਨਾ ਕੁਝ ਸੰਬੰਧ ਸਕੂਲਾਂ ਤੇ ਕਾਲਜਾਂ ਅੰਦਰ ਵਿਗਿਆਨ ਨੂੰ ਪੜ੍ਹਾਏ ਜਾਣ ਦੇ ਢੰਗ ਤਰੀਕਿਆਂ ਨਾਲ ਵੀ ਜੁੜਦਾ ਹੈ।**

➤ ਮੂਲ ਵਿਗਿਆਨ ਤੇ ਵਿਹਾਰਕ ਵਿਗਿਆਨ ਵੰਡ-ਸ਼ਬਦਾਵਲੀ ਨੂੰ ਹੀ ਮੈਂ ਪਸੰਦ ਨਹੀਂ ਕਰਦਾ। ਮੇਰੀ ਰਾਇ ਅਨੁਸਾਰ ਵਿਗਿਆਨ ਹੈ ਜੋ ਪਹਿਲਾਂ ਹੀ ਵਿਹਾਰਕ ਬਣ ਚੁੱਕਿਆ ਹੈ ਤੇ ਵਿਗਿਆਨ ਹੈ ਜਿਸਨੇ ਵਿਹਾਰਕ ਬਣਨਾ ਹੈ। ਮੂਲ ਵਿਗਿਆਨ ਤੇ ਵਿਹਾਰਕ ਵਿਗਿਆਨ 'ਚ ਲੋੜੋਂ ਵਧੇਰੇ ਅੰਤਰ ਦੇਖਣਾ ਫਜ਼ੂਲ ਹੈ ਤੇ ਇਹ ਵੀ ਸੱਚ ਨਹੀਂ ਹੈ ਕਿ ਅਸੀਂ ਵਿਹਾਰਕ ਪੱਖੋਂ ਬਹੁਤ ਚੰਗੇ ਹਾਂ। ਦਰਅਸਲ ਭਾਰਤੀ ਖੋਜ ਤੇ ਵਿਕਾਸ ਦੇ ਆਧਾਰ 'ਤੇ ਹੋਇਆ ਸਨਅਤੀ ਵਿਕਾਸ ਕਾਫ਼ੀ ਨਹੀਂ ਹੈ। ਜਿੱਥੇ ਕੁਝ ਨਿੱਜੀ ਖੇਤਰ ਦੀਆਂ ਖੋਜ ਤੇ ਵਿਕਾਸ ਸੰਸਥਾਵਾਂ ਚੰਗੀ ਕਾਰੁਜ਼ਗਾਰੀ ਦਿਖਾ ਰਹੀਆਂ ਹਨ ਜਿਵੇਂ ਦਵਾਈਆਂ ਦੇ ਖੇਤਰ ਅੰਦਰ ਪ੍ਰੰਤੂ ਉੱਥੇ ਨਿੱਜੀ ਸੈਕਟਰ ਵੱਲੋਂ ਖ਼ੋਜ ਤੇ ਵਿਕਾਸ ਅੰਦਰ ਨਿਵੇਸ਼ ਕਾਫੀ ਨਹੀਂ ਰਿਹਾ ਹੈ। ਹੁਣ ਤਕ ਵਿਗਿਆਨ ਪਬਲਿਕ ਸੈਕਟਰ ਦੇ ਨਿਵੇਸ਼ 'ਤੇ ਹੀ ਨਿਰਭਰ ਹੈ। ਵਿਹਾਰਕ ਵਿਗਿਆਨ ਨੂੰ ਵੀ ਪਬਲਿਕ ਸੈਕਟਰ ਦਾ ਸਹਾਰਾ ਹੈ, ਮਿਸਾਲ ਦੇ ਤੌਰ 'ਤੇ ਕੇਂਦਰੀ ਵਿਗਿਆਨਕ ਖੋਜ ਸੰਸਥਾ (ਸੀ. ਐਸ. ਆਈ. ਆਰ.) ਅੰਦਰ। ਅਜੋਕੀਆਂ ਹਾਲਤਾਂ ਅੰਦਰ ਪ੍ਰਸੰਗਿਕ ਬਣੇ ਰਹਿਣਾ ਬਹੁਤ ਮੁਸ਼ਕਿਲ ਹੈ। ਪਬਲਿਕ ਸੈਕਟਰ ਦੀਆਂ ਸੰਸਥਾਵਾਂ ਅਜਿਹੀ ਖੋਜ ਕਿਵੇਂ ਕਰ ਸਕਦੀਆਂ ਹਨ ਜਿਹੜੀਆਂ ਉਦਯੋਗਾਂ ਲਈ ਤੇ ਵਿਸ਼ੇਸ਼ ਕਰਕੇ ਨਿੱਜੀ ਸੈਕਟਰ ਦੇ ਲਾਹੇਵੰਦ ਹੋਣ ? ਇਹ ਇਕ ਅਜਿਹਾ ਸੁਆਲ ਹੈ ਜਿਸ ਨੂੰ ਸੰਬੋਧਤ ਹੋਣ ਦੀ ਲੋੜ ਹੈ ਤੇ ਇਸ ਬਾਰੇ ਸਾਵਧਾਨੀ ਨਾਲ ਸੋਚਣਾ ਹੋਵੇਗਾ।

**? ਵਿਗਿਆਨ 'ਚ ਰੁਚੀ ਜਗਾਉਣ ਲਈ ਤੁਸੀਂ ਕੀ ਤਜ਼ਵੀਜ ਦਿਓਗੇ। ਅੱਜ ਦੇ ਵਿਗਿਆਨ ਅਧਿਆਪਕਾਂ ਲਈ ਕੁਝ ਨੁਸਖੇ-ਸੁਝਾਅ।**

➤ ਸੀਨੀਅਰ ਵਿਗਿਆਨੀਆਂ ਤੇ ਅਧਿਆਪਕਾਂ ਨੂੰ ਨੌਜਵਾਨ ਲੋਕਾਂ ਨਾਲ ਲਗਾਤਾਰ ਮਿਲਣਾ ਚਾਹੀਦਾ ਹੈ ਅਤੇ ਵਿਗਿਆਨ ਬਾਰੇ ਤੇ ਵਿਗਿਆਨ ਦੀ ਉਤਸੁਕਤਾ ਜਗਾਉਣ ਬਾਰੇ ਗੱਲਬਾਤ ਕਰਨੀ ਚਾਹੀਦੀ ਹੈ। ਉਨ੍ਹਾਂ ਨੂੰ ਅਜਿਹੀਆਂ ਚੰਗੀਆਂ ਕਿਤਾਬਾਂ ਲਿਖਣੀਆਂ ਚਾਹੀਦੀਆਂ ਹਨ ਤੇ ਸਿੱਖਿਆ ਸਮੱਗਰੀ ਤਿਆਰ ਕਰਨੀ ਚਾਹੀਦੀ ਹੈ ਜਿਹੜੀ ਬੱਚਿਆਂ ਨੂੰ ਖੁਦ ਪੜ੍ਹਨ 'ਚ ਮੱਦਦ ਕਰੇ। ਸਾਡੇ ਅਧਿਆਪਕਾਂ ਨੂੰ ਖ਼ੁਦ ਵਧੇਰੇ ਪ੍ਰੇਰਿਤ ਤੇ ਉਤਸ਼ਾਹੀ ਹੋਣਾ ਚਾਹੀਦਾ ਹੈ। ਅਧਿਆਪਕਾਂ ਲਈ ਵੱਡੀ ਗਿਣਤੀ 'ਚ ਗਰਮੀ ਤੇ ਸਰਦੀ ਦੇ ਸਕੂਲ ਲੱਗਣੇ ਚਾਹੀਦੇ ਹਨ ਤੇ ਬੱਚਿਆਂ ਲਈ ਵਧੇਰੇ ਵਿਗਿਆਨ ਕੈਂਪ ਲਗਣੇ ਚਾਹੀਦੇ ਹਨ। ਪੇਂਡੂ ਖੇਤਰਾਂ ਅੰਦਰ ਵਧੇਰੇ ਪੜ੍ਹਾਈ ਦੇ ਮੌਕੇ ਤੇ ਵਧੇਰੀ ਪ੍ਰਤਿਭਾ ਖੋਜ ਦੀ ਲੋੜ ਹੈ ਕਿਉਂਕਿ ਮੇਰਾ ਯਕੀਨ ਹੈ ਕਿ ਭਾਰਤ ਅੰਦਰ ਵਿਗਿਆਨ ਤੇ ਹੋਰਨਾਂ ਸਿਰਜਨਾਤਮਿਕ ਉਪਰਾਲਿਆਂ ਲਈ ਪੇਂਡੂ ਖੇਤਰ ਦੀ ਅਸਲੀ ਪ੍ਰਤਿਭਾ ਖੋਜੀ ਹੀ ਨਹੀਂ ਗਈ।

**? ਅਜੋਕੇ ਪੇਟੈਂਟ ਮੁੱਖੀ ਵਿਗਿਆਨਕ ਹੰਭਲਿਆਂ 'ਚ ਮੌਲਿਕਤਾ (Innovation) ਦਾ ਮਹੱਤਵ ਹੈ। ਕੀ ਤੁਹਾਡੇ ਵਿਚਾਰ ਅਨੁਸਾਰ ਇਹ ਮੌਲਿਕ ਨਜ਼ਰੀਆ ਬੱਚਿਆਂ ਅੰਦਰ ਮੁੱਢ ਤੋਂ ਹੀ ਭਰਨਾ ਚਾਹੀਦਾ ਹੈ ਤੇ ਜਿਉਂ ਜਿਉਂ ਬੱਚਾ ਵਧਦਾ ਹੈ, ਵਿਕਸਤ ਕਰਨਾ ਚਾਹੀਦਾ ਹੈ।**

➤ ਭਾਰਤ ਨੂੰ ਪੇਟੈਂਟ ਤੇ ਮੌਲਿਕ ਖੋਜ ਸਮੇਤ ਸਭ ਕਿਸਮਾਂ ਦੀ ਮੌਲਿਕਤਾ ਅੰਦਰ ਚੰਗੀ ਕਾਰੁਜ਼ਗਾਰੀ ਦਿਖਾਉਣੀ ਹੋਵੇਗੀ। ਸਮੱਸਿਆ ਇਹ ਹੈ ਕਿ ਇਹ ਕੋਈ ਨਹੀਂ ਜਾਣਦਾ ਕਿ ਕਿਸੇ ਨੂੰ ਸਿਰਜਣਾਤਮਿਕਤਾ ਕਿਵੇਂ ਸਿਖਾਉਣੀ ਹੈ। ਹਰ ਇਕ ਵਿਅਕਤੀ ਨੂੰ ਮੌਲਿਕ ਬਣਾਉਣਾ ਸੌਖਾ ਨਹੀਂ ਹੈ। ਸਗੋਂ ਲੋੜ ਇਸ ਗੱਲ ਦੀ ਹੈ ਕਿ ਅਸੀਂ ਮੁਲਕ ਅੰਦਰ ਅਜਿਹਾ ਵਾਤਾਵਰਣ, ਮਾਹੌਲ ਪੈਦਾ ਕਰੀਏ ਜਿਹੜਾ ਮੌਲਿਕਤਾ ਵਿਕਸਿਤ ਕਰੇਗਾ ਤੇ ਸ਼ਾਇਦ ਇਹੋ ਹੀ ਅਸੀਂ ਲੋੜੀਂਦੀ ਹੱਦ ਤੱਕ ਕੀਤਾ ਨਹੀਂ ਹੈ। ਸਾਡੇ ਸੀਨੀਅਰ ਵਿਗਿਆਨੀਆਂ ਤੇ ਅਧਿਆਪਕਾਂ ਨੂੰ ਅਜਿਹੇ ਢੰਗ ਨਾਲ ਕੰਮ ਕਰਨਾ ਚਾਹੀਦਾ ਹੈ ਕਿ

ਨੌਜਵਾਨਾਂ ਅੰਦਰੋਂ ਹੀ ਮੌਲਿਕਤਾ ਜਾਗੇ।

**? ਸਾਡੀ ਯੂਨੀਵਰਸਿਟੀ ਸਿੱਖਿਆ ਅੰਦਰ ਆਏ ਨਿਘਾਰ ਬਾਰੇ ਤੁਹਾਡਾ ਕੀ ਵਿਚਾਰ ਹੈ ।**

➤ ਸਾਡੀ ਯੂਨੀਵਰਸਿਟੀ ਸਿੱਖਿਆ ਚੌਰਾਹੇ 'ਤੇ ਖੜ੍ਹੀ ਹੈ। ਸਾਰੀਆਂ ਯੂਨੀਵਰਸਿਟੀਆਂ ਦੀ ਹਾਲਤ ਇੰਨੀ ਮਾੜੀ ਹੈ ਕਿ ਭਾਰੀ ਨਿਵੇਸ਼ ਤੋਂ ਬਿਨਾਂ ਉਨ੍ਹਾਂ ਦੀ ਹਾਲਤ ਨੂੰ ਕਿਸੇ ਤਰ੍ਹਾਂ ਵੀ ਸੁਧਾਰਨਾ ਸੰਭਵ ਨਹੀਂ ਜਾਪਦਾ। ਇਹ ਸਹੀ ਮੌਕਾ ਹੈ ਕਿ ਅਸੀਂ ਕੁਲ ਘਰੇਲੂ ਪੈਦਾਵਾਰ ਦਾ 6 ਫੀਸਦੀ ਸਿੱਖਿਆ ਉੱਪਰ ਖਰਚ ਕਰੀਏ ਤੇ ਇਸ ਵਿਚੋਂ 2 ਫੀਸਦੀ ਉਚੇਰੀ ਸਿੱਖਿਆ 'ਤੇ ਲੱਗੇ। ਤੇ ਜਦ ਮੈਂ ਆਪਣੀ 'ਆਦਰਸ਼ ਸੰਸਥਾ' ਬਨਾਰਸ ਹਿੰਦੂ ਯੂਨੀਵਰਸਿਟੀ ਵੱਲ ਦੇਖਦਾ ਹਾਂ ਤਾਂ ਸੱਚੀਓਂ ਹੀ ਹੈਰਾਨੀ ਹੁੰਦੀ ਹੈ ਕਿ ਇਸ ਦੇ ਬਾਨੀ ਮਦਨ ਮੋਹਨ ਮਾਲਵੀਆ ਦੁਆਰਾ ਬਣਾਈਆਂ ਗਈਆਂ ਇਮਾਰਤਾਂ ਅਜੇ ਵੀ ਅਧਿਆਪਨ ਤੇ ਖੋਜ ਕਾਰਜ ਲਈ ਵਰਤੀਆਂ ਜਾਂਦੀਆਂ ਹਨ। ਸਾਨੂੰ ਯੂਨੀਵਰਸਿਟੀਆਂ ਦੇ ਖਰਚਿਆਂ ਲਈ ਭਾਰੀ ਨਿਵੇਸ਼ ਕਰਨਾ ਹੋਵੇਗਾ। ਜੇ ਅਸੀਂ ਇਹ ਨਹੀਂ ਕਰਦੇ ਤਾਂ ਜਿਹੜੀ ਮਾੜੀ ਮੋਟੀ ਕਾਰੁਜ਼ਗਾਰੀ ਯੂਨੀਵਰਸਿਟੀਆਂ ਕਰ ਰਹੀਆਂ ਹਨ ਉਹ ਵੀ ਜਾਂਦੀ ਰਹੇਗੀ। ਸਾਨੂੰ ਇਹ ਵੀ ਨਹੀਂ ਭੁੱਲਣਾ ਚਾਹੀਦਾ ਕਿ ਲਗਭਗ 25 ਸਾਲ ਪਹਿਲਾਂ ਭਾਰਤ ਅੰਦਰ ਵਧੀਆ ਖ਼ੋਜ ਦਾ 50 ਫੀਸਦੀ ਹਿੱਸਾ ਯੂਨੀਵਰਸਿਟੀਆਂ ਦਾ ਹੁੰਦਾ ਸੀ ਤੇ ਅੱਜ ਸ਼ਾਇਦ 10 ਫ਼ੀਸਦੀ ਜਾਂ ਇਸ ਤੋਂ ਵੀ ਘੱਟ ਹੈ।

**? ਤੁਸੀਂ ਉੱਚ ਪਾਏ ਦੀ (Cutting Edge.) ਖੋਜ ਦੇ ਮੁਦਈ ਹੋ। ਭਾਰਤ ਅੰਦਰ ਇਹ ਕਿੰਨੀ ਕੁ ਹੋ ਰਹੀ ਹੈ ।**

➤ ਹਾਂ, ਮੈਂ ਉੱਚ ਪਾਏ ਦੀ ਵਿਗਿਆਨਕ ਖ਼ੋਜ ਦਾ ਮੁਦਈ ਹਾਂ। ਇਸ ਦਾ ਕਾਰਨ ਹੈ ਕਿ ਅੱਜ ਦਾ ਵਿਗਿਆਨ ਕੱਲ੍ਹ ਦੀ ਤਕਨਾਲੋਜੀ ਹੈ। ਜੇ ਅਸੀਂ ਅੱਜ ਦੇ ਵਿਗਿਆਨ 'ਚ ਸ੍ਰੇਸ਼ਟ ਨਹੀਂ ਹਾਂ ਤਾਂ ਭਵਿੱਖ ਦੀ ਤਕਨਾਲੋਜੀ ਦੀਆਂ ਲੋੜਾਂ ਤੇ ਪੂਰਾ ਉੱਤਰਨਾ ਸੰਭਵ ਨਹੀਂ ਹੋਵੇਗਾ। ਭਾਰਤ ਅੰਦਰ ਸਾਨੂੰ ਅਜਿਹੀ ਉਚ ਪਾਏ ਦੀ ਖ਼ੋਜ ਕਰਨ ਵਾਲੇ ਵਧੇਰੇ ਲੋਕਾਂ ਦੀ ਜ਼ਰੂਰਤ ਹੈ ਤਾਂ ਜੋ ਅਸੀਂ ਬਾਕੀ ਦੁਨੀਆਂ ਨਾਲ ਮੁਕਾਬਲਾ ਕਰਨ ਦੇ ਅਤੇ ਉਨ੍ਹਾਂ ਸੀਮਾਵਾਂ ਤਕ ਯੋਗਦਾਨ ਪਾਉਣ ਦੇ ਸਮਰੱਥ ਹੋ ਸਕੀਏ ਪਰ ਬਦਕਿਸਮਤੀ ਇਹ ਹੈ ਕਿ ਭਾਰਤ ਅੰਦਰ ਪ੍ਰਯੋਗਸ਼ਾਲਾਵਾਂ ਦੀ ਗਿਣਤੀ ਅਤੇ ਅਜਿਹੀ ਉੱਚਪਾਏ ਦੀ ਖੋਜ ਅੰਦਰ ਲੱਗੇ ਵਿਗਿਆਨੀਆਂ ਦੀ ਗਿਣਤੀ ਬਹੁਤੀ ਨਹੀਂ ਹੈ। ਨਿਰਸੰਦੇਹ, ਇਸ ਨੂੰ ਵਧਾਉਣਾ ਹੋਵੇਗਾ।

**? ਤੁਸੀਂ ਮੁਲਕ ਅੰਦਰ ਨੈਨੋਵਿਗਿਆਨ ਤੇ ਨੈਨੋਤਕਨੋਲੋਜੀ ਖੋਜ ਦੇ ਮੋਢੀ ਹੋ। ਮਨੁੱਖ ਜਾਤੀ ਲਈ ਨੈਨੋਤਕਨਾਲੋਜੀ ਤੋਂ ਭਵਿੱਖ ਲਈ ਕਿਹੋ ਜਿਹੀਆਂ ਆਸਾਂ ਹਨ । ਇਸ ਮੋਰਚੇ 'ਤੇ ਭਾਰਤ ਕਿੱਥੇ ਕੁ ਖੜ੍ਹਾ ਹੈ ।**

➤ ਨੈਨੋਵਿਗਿਆਨ ਤੇ ਤਕਨਾਲੋਜੀ ਇਕ ਨਵਾਂ ਵਿਸ਼ਾ ਹੈ ਤੇ ਭਾਰਤ ਨੇ ਅਜੇ ਇਸ ਦੀ ਸ਼ੁਰੂਆਤ ਹੀ ਕੀਤੀ ਹੈ। ਇੱਥੇ ਵੀ ਸਾਡਾ ਨਿਵੇਸ਼ ਅਫਸੋਸਨਾਕ ਹੀ ਹੈ। ਜਾਪਾਨ ਅੰਦਰ ਇਸ ਖੇਤਰ 'ਚ ਖਰਚ ਹੋ ਰਹੇ 4 ਅਰਬ ਡਾਲਰ ਪ੍ਰਤੀ ਸਾਲ ਜਾਂ ਚੀਨ ਅੰਦਰ ਖਰਚ ਹੋ ਰਹੇ ਕਰੋੜਾਂ ਡਾਲਰ ਪ੍ਰਤੀ ਸਾਲ ਦੇ ਮੁਕਾਬਲੇ 'ਚ, ਅਸੀਂ ਅੱਜ ਤਕ ਸਿਰਫ਼ 150 ਕਰੋੜ ਰੁਪਏ ਦੇਣ ਦਾ ਭਰੋਸਾ ਕੀਤੇ ਹਨ। ਸਾਨੂੰ ਇਸ ਨੈਨੋਤਕਨਾਲੋਜੀ ਕਾਰਜ ਲਈ 1000 ਕਰੋੜ ਰੁਪਏ ਦੇਣ ਦਾ ਭਰੋਸਾ ਦਿਵਾਇਆ ਗਿਆ ਸੀ ਪ੍ਰੰਤੂ ਅਜੇ ਤਕ ਸਾਨੂੰ ਇਹ ਰਕਮ ਨਸੀਬ ਨਹੀਂ ਹੋਈ। ਇਸ ਖੇਤਰ ਅੰਦਰ ਕੰਮ ਕਰਨ ਦਾ ਕਾਰਣ ਇਹ ਹੈ ਕਿ ਇਸ ਖ਼ੇਤਰ ਦੀਆਂ ਬਹੁਤ ਸੰਭਾਵਨਾਵਾਂ ਲਾਹੇਵੰਦ ਹਨ ਤੇ ਜਦ ਅਜਿਹਾ ਕੁਝ ਵਾਪਰਦਾ ਹੈ ਤਾਂ ਅਸੀਂ ਸੁੱਤੇ ਹੀ ਨਾ ਰਹਿ ਜਾਈਏ ਪਰ ਫਿਰ ਅਸੀਂ ਉਹ ਕਰੀਏ ਜਿਹੜਾ ਹੋਰ ਲੋਕ ਕਰ ਚੁੱਕੇ ਹੋਣ। ਸਾਨੂੰ ਨਵੀਂ ਤਕਨਾਲੋਜੀ ਤੇ ਨਵੀਆਂ ਵਸਤਾਂ ਨੂੰ ਵਿਕਸਤ ਕਰਨ 'ਚ ਭੂਮਿਕਾ ਨਿਭਾਉਣੀ ਚਾਹੀਦੀ ਹੈ। ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਭਾਰਤ ਇਸੇ ਤਰ੍ਹਾਂ ਪਹਿਲਾਂ 'ਸੈਮੀਕੰਡਕਟਰ ਇਨਕਲਾਬ' 'ਚ ਪਛੜ ਗਿਆ ਸੀ। ਤੇ ਇਹ ਨੈਨੋ-ਇਨਕਲਾਬ 'ਚ ਨਹੀਂ ਵਾਪਰਨਾ ਚਾਹੀਦਾ।

**? ਇਹ ਗੱਲਾਂ ਚਲਦੀਆਂ ਹਨ ਕਿ ਸਾਡਾ ਮੁਲਕ 21ਵੀਂ ਸਦੀ ਅੰਦਰ 'ਗਿਆਨ ਮਹਾਂਸ਼ਕਤੀ' (Knowledege Super Power) ਬਣ ਜਾਵੇਗਾ। ਕੀ ਤੁਹਾਨੂੰ ਇਹ ਹਾਸਲ ਹੋਣ ਯੋਗ ਟੀਚਾ ਜਾਪਦਾ ਹੈ ਜਦ ਕਿ ਭਾਰਤ ਸੰਸਾਰ ਅੰਦਰ ਸਭ ਤੋਂ ਵੱਧ ਅਨਪੜ੍ਹ ਦੇਸ਼ਾਂ ਵਿਚ ਗਿਣਿਆ ਜਾਂਦਾ ਹੈ।**

➤ ਸੰਸਾਰ ਗਿਆਨ ਵੱਲ ਵਧ ਰਿਹਾ ਹੈ। 'ਚੰਗੇ ਭਾਗਾਂ' ਨੂੰ ਭਾਰਤ ਇਕ ਅਜਿਹਾ ਮੁਲਕ ਹੈ ਜਿਸ ਅੰਦਰ ਆਬਾਦੀ ਦਾ 60 ਫ਼ੀਸਦੀ ਹਿੱਸਾ 35 ਸਾਲ ਦੀ ਉਮਰ ਤੋਂ ਹੇਠਾਂ ਹੈ। ਇਸ ਲਈ ਸਚੀਓਂ ਹੀ ਇਹ ਦੁਨੀਆਂ ਨੂੰ ਗਿਆਨ ਪ੍ਰਦਾਨ ਕਰਨ 'ਚ ਮੋਹਰੀ ਬਣ ਸਕਦਾ ਹੈ ਕਿਉਂਕਿ ਬਾਕੀ ਸੰਸਾਰ ਤੇਜ਼ੀ ਨਾਲ ਬੁੱਢਾ ਹੋ ਰਿਹਾ ਹੈ। ਇੰਜੀਨੀਅਰ, ਵਿਗਿਆਨੀ, ਫ਼ਿਲਾਸਫਰ ਤੇ ਹੋਰ ਸਭ ਕਿਸਮ ਦੇ ਚਿੰਤਕ ਤੇ ਵਿਚਾਰਵਾਨ ਭਾਰਤ ਚੋਂ ਵੀ ਪੈਦਾ ਹੋ ਸਕਦੇ ਹਨ। ਅਸੀਂ ਗਿਆਨ ਦਾ ਆਧਾਰ ਬਣ ਸਕਦੇ ਹਾਂ। ਦਰਅਸਲ ਅਸੀਂ ਗਿਆਨ ਦੀ ਮਹਾਂਸ਼ਕਤੀ ਬਣ ਸਕਦੇ ਹਾਂ, ਜਿੱਥੇ ਸਾਰੇ ਮੁਲਕ ਸਾਡੇ ਉੱਪਰ ਨਿਰਭਰ ਹੋਣ। ਮੇਰੀ ਇਹ ਇੱਛਾ ਹੈ ਕਿ ਅਗਲੇ 20 ਸਾਲਾਂ ਅੰਦਰ ਭਾਰਤ ਅਜਿਹੀ ਭੂਮਿਕਾ ਨਿਭਾਵੇ। ਇਹ ਇਸ ਕਰਕੇ ਹੈ ਕਿ ਕਿਉਂਕਿ ਹੋਰਨਾਂ ਖੇਤਰਾਂ ਅੰਦਰ ਭਾਰਤ ਦੇ ਨੰਬਰ ਇਕ ਬਣਨ ਦੀ ਸੰਭਾਵਨਾ ਅਜੇ ਨਹੀਂ ਹੈ। ਗਿਆਨ ਦੇ ਖੇਤਰ ਅੰਦਰ ਭਾਰਤ ਨੰਬਰ ਇਕ ਬਣ ਸਕਦਾ ਹੈ ਤੇ ਆਪਣੀਆਂ ਲੋੜਾਂ ਪੂਰੀਆਂ ਕਰਨ ਦੇ ਨਾਲ-ਨਾਲ ਦੁਨੀਆਂ ਨੂੰ ਮਨੁੱਖ-ਸ਼ਕਤੀ ਮੁਹੱਈਆ ਕਰ ਸਕਦਾ ਹੈ।

**? ਤੁਸੀਂ ਭਾਰਤ ਦੀ 2020 ਦੀ ਕਿਹੋ ਜਿਹੀ ਤਸਵੀਰ ਦੇਖਦੇ ਹੋ ।**

➤ ਮੈਂ ਭਾਰਤ ਨੂੰ 2020 ਦੇ ਸਾਲ ਅੰਦਰ ਇਕ ਗਿਆਨ ਮਹਾਂਸ਼ਕਤੀ ਬਣਿਆ ਦੇਖਣਾ ਚਾਹੁੰਦਾ ਹਾਂ, ਨਾ ਸਿਰਫ ਵਿਗਿਆਨ ਤੇ ਤਕਨਾਲੋਜੀ ਅੰਦਰ ਸਗੋਂ ਸਾਰੇ ਸਿਰਜਨਾਤਮਕ ਹੰਭਲਿਆਂ ਤੇ ਸਰਗਰਮੀਆਂ ਅੰਦਰ ਵੀ। ਭਾਰਤ ਗਿਆਨ ਪ੍ਰਦਾਨ ਕਰਨ ਵਾਲਾ, ਗਿਆਨ ਸਾਂਝਾ ਕਰਨ ਵਾਲਾ ਤੇ ਗਿਆਨ ਦੀ ਦੁਨੀਆਂ ਦੀ ਅਗਵਾਈ ਕਰਨ ਵਾਲਾ ਕੇਂਦਰ ਬਣਨਾ ਚਾਹੀਦਾ ਹੈ।

**ਸੂਚਨਾ**

ਤਰਕਸ਼ੀਲ ਲਹਿਰ ਦੇ ਕਾਮਿਆਂ, ਹਮਦਰਦਾਂ ਤੇ ਪਾਠਕਾਂ ਨੂੰ ਚਾਹੀਦਾ ਹੈ ਕਿ ਉਹ ਮੈਗ਼ਜ਼ੀਨ 'ਚ ਛਪਦੇ ਮੈਟਰ ਆਪਣੀ ਰਾਏ ਨੋਟ ਕਰਵਾਉਂਦੇ ਰਹਿਣ ਤੇ ਨਾਲ ਹੀ ਛਪਦੇ ਕਾਲਮਾਂ ਲਈ ਆਪਣੇ ਤਜਰਬੇ, ਹੱਡਬੀਤੀਆਂ ਤੇ ਰਚਨਾਵਾਂ ਭੇਜਣ ਦੀ ਆਦਤ ਬਣਾਉਣ। ਅਜਿਹਾ ਮੈਗਜ਼ੀਨ ਦੀ ਬਿਹਤਰੀ ਲਈ ਲਾਜ਼ਮੀ ਹੈ।

...ਅਦਾਰਾ





# ਸ਼ਹੀਦ ਭਗਤ ਸਿੰਘ : ਫਿਰਕਾਪ੍ਰਸਤੀ ਤੇ ਧਰਮ

ਪ੍ਰੋ. ਬਿਪਨ ਚੰਦਰ

ਭਗਤ ਸਿੰਘ 23 ਸਾਲ ਦੀ ਜਵਾਨ ਉਮਰ ਵਿੱਚ ਹੀ ਲੋਕ-ਗਾਥਾ ਬਣ ਗਿਆ। ਉਸਦਾ ਨਾਂਅ ਬਹਾਦਰਾਨਾ ਹੌਂਸਲੇ, ਕੁਰਬਾਨੀ, ਰਾਸ਼ਟਰਵਾਦ ਤੇ ਸਮਾਜਵਾਦ ਪ੍ਰਤੀ ਵਚਨਬੱਧਤਾ ਦਾ ਪ੍ਰਤੀਕ ਬਣ ਗਿਆ ਪਰ ਜਿਸ ਬਾਰੇ ਲੋਕਾਂ ਨੂੰ ਬਹੁਤ ਘੱਟ ਪਤਾ ਹੈ, ਉਹ ਇਹ ਹੈ ਕਿ ਭਗਤ ਸਿੰਘ ਇੱਕ ਉੱਚ ਕੋਟੀ ਦਾ ਬੁੱਧੀਜੀਵੀ ਚਿੰਤਕ ਅਤੇ ਵਿਚਾਰਧਾਰਕ ਸੀ। ਇਹ ਇਸ ਤੱਥ ਬਾਰੇ ਅਗਿਆਨਤਾ ਕਰਕੇ ਹੈ ਕਿ ਹਰ ਪ੍ਰਕਾਰ ਦੇ ਪ੍ਰਤੀਕਿਰਿਆਵਾਦੀ, ਹਨੇਰ ਬਿਰਤੀ ਵਾਦੀ ਅਤੇ ਫ਼ਿਰਕਾਪ੍ਰਸਤੀ ਗਲਤ ਤੌਰ 'ਤੇ ਅਤੇ ਬੇਈਮਾਨੀ ਨਾਲ ਭਗਤ ਸਿੰਘ ਅਤੇ ਉਸਦੇ ਸਾਥੀਆਂ ਦੇ ਨਾਂ ਅਤੇ ਪ੍ਰਸਿੱਧਤਾ ਨੂੰ ਆਪਣੀ ਰਾਜਨੀਤੀ ਅਤੇ ਵਿਚਾਰਧਾਰਾਵਾਂ ਚਮਕਾਉਣ ਲਈ ਵਰਤ ਰਹੇ ਹਨ।

ਭਗਤ ਸਿੰਘ ਇੱਕ ਬਹੁ-ਪੱਖੀ ਚਿੰਤਕ ਸੀ। ਇਸ ਲੇਖ ਵਿੱਚ ਮੈਂ ਉਸਦੀ ਫ਼ਿਰਕਾਪ੍ਰਸਤੀ ਅਤੇ ਧਰਮ ਪ੍ਰਤੀ ਪਹੁੰਚ 'ਤੇ ਕੁਝ ਰੌਸ਼ਨੀ ਪਾਵਾਂਗਾ। ਗਾਂਧੀ ਜੀ ਨੂੰ ਛੱਡ ਕੇ ਕਿਸੇ ਵੀ ਹੋਰ ਸਮਕਾਲੀ ਭਾਰਤੀ ਲੀਡਰ ਨਾਲੋਂ ਵੱਧ ਉਹ ਉਸ ਖੇਤਰ ਨੂੰ ਸਮਝਦਾ ਸੀ, ਜਿਹੜਾ ਕੁਦਰਤੀ ਸਮਾਜ ਅਤੇ ਭਾਰਤ ਦੇ ਸਾਮਰਾਜ ਵਿਰੋਧੀ ਸੰਘਰਸ਼ ਨੂੰ ਫ਼ਿਰਕਾਪ੍ਰਸਤੀ ਤੋਂ ਦਰਪੇਸ਼ ਸੀ। ਉਹ ਅਕਸਰ ਹੀ ਆਪਣੇ ਕਾਮਰੇਡਾਂ ਅਤੇ ਪੈਰੋਕਾਰਾਂ ਨੂੰ ਇਸ ਤੱਥ ਪ੍ਰਤੀ ਚਿਤਾਵਨੀ ਦਿੰਦਾ ਰਹਿੰਦਾ ਸੀ ਕਿ ਫ਼ਿਰਕਾਪ੍ਰਸਤੀ ਵੀ ਬਸਤੀਵਾਦ ਜਿੱਡਾ ਵੱਡਾ ਹੀ ਦੁਸ਼ਮਣ ਹੈ।

ਇਹ ਨੌਜਵਾਨ, ਜਿਸ ਨੂੰ 21 ਸਾਲ ਦੀ ਉਮਰ ਵਿਚ ਜੇਲ੍ਹ ਦੀਆਂ ਸੀਖਾਂ ਪਿੱਛੇ ਬੰਦ ਕਰ ਦਿੱਤਾ ਗਿਆ ਅਤੇ 23 ਸਾਲ ਦੀ ਉਮਰ ਵਿੱਚ ਫਾਂਸੀ ਲਾ ਦਿੱਤਾ ਗਿਆ, ਕਿਵੇਂ ਫ਼ਿਰਕਾਪ੍ਰਸਤੀ ਵਰਗੇ ਇੱਕ ਜਟਿਲ ਮੁੱਦੇ ਬਾਰੇ ਸਪਸ਼ਟ ਸਟੈਂਡ ਲੈ ਸਕਿਆ ਅਤੇ ਧਰਮ ਪ੍ਰਤੀ ਇੱਕ ਵਿਗਿਆਨਕ ਪਹੁੰਚ ਅਪਣਾ ਸਕਿਆ ?

ਭਗਤ ਸਿੰਘ ਦੀ ਸਿਆਸੀ ਸਮਝ ਅਤੇ ਵਿਚਾਰਧਾਰਕ ਦਿੱਖ, ਉਸਦੀ ਕਿਤਾਬਾਂ ਪੜ੍ਹਨ ਲਈ ਅਮਿੱਟ ਭੁੱਖ ਅਤੇ ਆਪਣੇ ਅੰਦਰ ਡੂੰਘੇ ਵਿਚਾਰ ਪੈਦਾ ਕਰਨ 'ਤੇ ਅਧਾਰਿਤ ਸੀ। ਉਹ ਇੱਕ ਹਾਬੜਿਆ ਹੋਇਆ ਪਾਠਕ ਸੀ, ਜਿਸ ਨੇ ਇਤਿਹਾਸ, ਰਾਜਨੀਤੀ, ਸਾਹਿਤ ਅਤੇ ਫ਼ਲਸਫ਼ੇ ਬਾਰੇ ਡੂੰਘਾ ਅਧਿਐਨ ਕੀਤਾ ਸੀ। ਬਕੂਨਿਨ, ਮਾਰਕਸ, ਲੈਨਿਨ ਅਤੇ ਟਰੋਟਸਕੀ ਉਹਨਾਂ ਸੈਂਕੜੇ ਲੇਖਕਾਂ ਵਿਚੋਂ ਕੁਝ ਹਨ, ਜਿਨ੍ਹਾਂ ਦੀਆਂ ਲਿਖਤਾਂ ਦਾ ਉਸਨੇ ਬੜੀ ਤੇਜ਼ੀ ਤੇ ਡੂੰਘਾਈ ਨਾਲ ਅਧਿਐਨ ਕੀਤਾ। ਪਹਿਲਾਂ ਹੀ ਜਦੋਂ ਅਜੇ ਉਹ ਨਾਬਾਲਗ ਹੀ ਸੀ ਅਤੇ ਉਸਨੂੰ ਕਾਕੋਰੀ ਸ਼ਹੀਦਾਂ ਦੀ ਮੌਤ ਦਰਪੇਸ਼ ਸੀ, ਉਹ ਗੰਭੀਰ ਅਧਿਐਨ ਦੇ ਰਾਹ ਪੈ ਗਿਆ, ਜਿਵੇਂ ਕਿ ਬਾਅਦ ਵਿਚ ਉਸਨੇ ਇਸ ਨੂੰ ਪੇਸ਼ ਕੀਤਾ, 'ਅਧਿਐਨ ਇੱਕ ਅਜਿਹੀ ਚੀਖ਼ ਹੈ, ਜਿਹੜੀ ਮੇਰੇ ਅੰਦਰ ਵਾਰ-ਵਾਰ ਗੂੰਜਾਂ ਪੈਦਾ ਕਰਦੀ ਹੈ।'

ਭਗਤ ਸਿੰਘ ਦੇ ਪਰਿਵਾਰ ਅਤੇ ਰਾਜਨੀਤਕ ਵਿਰਸੇ ਨੇ ਵੀ ਉਸ ਦੀ ਇੱਕ ਵਿਸ਼ਾਲ ਗੈਰ-ਸੰਕੀਰਨ ਧਰਮ ਨਿਰਲੇਪ ਪਹੁੰਚ ਗ੍ਰਹਿਣ ਕਰਨ ਵਿਚ ਮੱਦਦ ਕੀਤੀ। ਭਾਵੇਂ ਸਿੱਖ, ਉਸਦੇ ਦਾਦਾ ਜੀ, ਜਿਨ੍ਹਾਂ ਦੇ ਪ੍ਰਭਾਵ ਹੇਠ ਉਸਦੀ ਪਾਲਣਾ-ਪੋਸ਼ਣਾ ਹੋਈ, ਇੱਕ ਪੁਰਾਣੇ ਖਿਆਲਾਂ ਦੇ ਆਰੀਆ ਸਮਾਜੀ ਸਨ। ਜਿੱਥੋਂ ਤੱਕ ਰੂੜ੍ਹੀਵਾਦੀ ਵਿਚਾਰਾਂ ਦਾ ਸੰਬੰਧ ਸੀ, ਉਸਦਾ ਪਿਤਾ ਇੱਕ ਉਦਾਰਵਾਦੀ ਸੀ। ਉਸਦਾ ਚਾਚਾ ਅਜੀਤ ਸਿੰਘ, ਲਾਲਾ ਲਾਜਪਤ ਰਾਏ ਦਾ ਇੱਕ ਬਹੁਤ ਹੀ ਨੇੜਲਾ ਸਾਥੀ ਸੀ ਅਤੇ ਕਰਨੀ ਤੇ ਕਥਨੀ 'ਚ ਪੂਰੀ ਤਰ੍ਹਾਂ ਧਰਮ ਨਿਰਲੇਪ ਸੀ।

ਭਗਤ ਸਿੰਘ ਨੇ ਆਪਣਾ ਰਾਜਨੀਤਿਕ ਵਿਕਾਸ ਗ਼ਦਰ ਪਾਰਟੀ ਦੀ ਪ੍ਰੇਰਨਾ ਨਾਲ ਕੀਤਾ, ਜਿਸ ਨੇ ਸਵੈ-ਚੇਤੰਨਤਾ ਨਾਲ ਧਰਮ ਨਿਰਲੇਪਤਾ ਨੂੰ ਆਪਣੇ ਧਰਮ ਵਜੋਂ ਅਪਣਾਇਆ, ਧਰਮ ਨੂੰ ਵਿਅਕਤੀ ਦਾ ਨਿੱਜੀ ਮਾਮਲਾ ਐਲਾਨਿਆ ਅਤੇ ਆਪਣੇ ਮੈਂਬਰਾਂ ਤੇ ਪੈਰੋਕਾਰਾਂ ਵਿਚ ਧਰਮ ਨਿਰਲੇਪ ਜਾਗਰੂਕਤਾ ਪੈਦਾ ਕਰਨ ਤੇ ਇਸ ਦਾ ਪਾਸਾਰ ਕਰਨ ਦਾ ਟੀਚਾ ਮਿੱਥਿਆ। ਜਿਵੇਂ ਕਿ ਪ੍ਰਸਿੱਧ ਗ਼ਦਰੀ ਬਾਬਾ ਸੋਹਨ ਸਿੰਘ ਭਕਨਾ ਨੇ ਇਸ ਨੂੰ ਬਾਅਦ ਵਿਚ ਪੇਸ਼ ਕੀਤਾ ਸੀ, "ਅਸੀਂ ਸਿੱਖ ਜਾਂ ਪੰਜਾਬੀ ਨਹੀਂ ਸੀ, ਸਾਡਾ ਧਰਮ ਦੇਸ਼ ਭਗਤੀ ਸੀ।"

ਕਾਕੋਰੀ ਦੇ ਸ਼ਹੀਦ ਨੌਜਵਾਨ ਭਗਤ ਸਿੰਘ ਦੇ ਮਨ 'ਤੇ ਇੱਕ ਅਮਿੱਟ ਪ੍ਰਭਾਵ ਛੱਡ ਗਏ। ਜਨਵਰੀ, 1928 ਵਿੱਚ ਆਪਣੇ ਆਖਰੀ ਸੁਨੇਹੇ ਵਿਚ ਰਾਮ ਪ੍ਰਸਾਦ ਬਿਸਮਿਲ ਨੇ ਖੌਫਨਾਕ ਢੰਗ ਨਾਲ ਵਧ ਰਹੀ ਫਿਰਕੂ ਵੰਡ ਨੂੰ ਦੇਖਦਿਆਂ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਇਕਮੁੱਠ ਹੋ ਜਾਣ ਦੀ ਪੁਰਜ਼ੋਰ ਅਪੀਲ ਕੀਤੀ। ਇਕ ਹੋਰ ਕਾਕੋਰੀ ਸ਼ਹੀਦ ਅਸ਼ਫਾਰਕੁਲ੍ਹਾ ਨਾਲ ਆਪਣੇ ਨੇੜਤਾ ਦਾ ਹਵਾਲਾ ਦਿੰਦਿਆਂ ਉਸਨੇ ਲਿਖਿਆ ਸੀ, "ਅਸੀਂ ਅਪਾਣੇ ਦੇਸ਼ ਵਾਸੀਆਂ ਨੂੰ ਅਪੀਲ ਕਰਦੇ ਹਾਂ ਕਿ ਜੇਕਰ ਉਨ੍ਹਾਂ ਨੂੰ ਸਾਡੀਆਂ ਮੌਤਾਂ 'ਤੇ ਰਤੀ ਭਰ ਵੀ ਦੁੱਖ ਹੈ, ਉਨ੍ਹਾਂ ਨੂੰ ਹਿੰਦੂ-ਮੁਸਲਿਮ ਏਕਤਾ ਸਥਾਪਿਤ ਕਰਨੀ ਚਾਹੀਦੀ ਹੈ। ਇਹ ਸਾਡੀ ਆਖਰੀ ਇੱਛਾ ਹੈ ਅਤੇ ਇਹ ਏਕਤਾ ਹੀ ਸਾਡੀ ਯਾਦਗਾਰ ਹੋਵੇਗੀ।" 16 ਦਸੰਬਰ, 1927 ਨੂੰ ਫੈਜ਼ਾਬਾਦ ਜੇਲ੍ਹ ਤੋਂ ਆਪਣੇ ਸੁਨੇਹੇ ਵਿਚ ਅਸ਼ਫਾਕੁੱਲ੍ਹਾ ਨੇ ਇਹ ਅਪੀਲ ਵੀ ਕੀਤੀ ਸੀ, "ਸਾਥੀ ਭਾਰਤੀਓ, ਜਿਸ ਵੀ ਧਰਮ ਜਾਂ ਫਿਰਕੇ ਨਾਲ ਸੰਬੰਧ ਰੱਖਦੇ ਹੋ, ਆਪਣੇ ਦੇਸ਼ ਦੀ ਸੇਵਾ ਵਿਚ ਇੱਕਮੁੱਠ ਹੋ ਜਾਵੋ। ਇੱਕ-ਦੂਜੇ ਨਾਲ ਮੱਤ ਲੜੋ... ਆਪਣੇ ਦੇਸ਼ ਨੂੰ ਵਿਦੇਸ਼ੀ ਹਾਕਮਾਂ ਤੋਂ ਮੁਕਤ ਕਰਵਾਉਣ ਲਈ ਵਿੱਢੇ ਗਏ ਸੰਘਰਸ਼ ਵਿਚ ਇਕਮੁੱਠ ਹੋ ਜਾਵੋ।"

ਭਗਤ ਸਿੰਘ ਅਤੇ ਉਸਦੇ ਸਾਥੀ ਇਸ ਬਾਰੇ ਆਪਣੇ ਮਨਾਂ ਵਿੱਚ ਬਿਲਕੁਲ ਸਪੱਸ਼ਟ ਸਨ ਕਿ ਇਹ ਭਾਰਤੀ ਸਮਾਜ ਦੀਆਂ ਕਮਜ਼ੋਰੀਆਂ ਕਰਕੇ ਹੈ ਕਿ ਬਸਤੀਵਾਦੀ ਹਾਕਮ ਆਪਣਾ ਗਲਬਾ ਬਣਾਈ ਰੱਖਣ ਦੇ ਯੋਗ ਹਨ। ਫ਼ਿਰਕਾਪ੍ਰਸਤੀ ਨੂੰ ਭਾਰਤ ਇਨਕਲਾਬ ਦੇ ਰਾਹ ਵਿੱਚ ਸਭ ਨਾਲੋਂ ਵੱਡੀ ਔਕੜ ਵਜੋਂ ਦੇਖਦਿਆਂ ਉਨ੍ਹਾਂ ਫ਼ਿਰਕਾਪ੍ਰਸਤਾਂ ਨੂੰ ਬੇਨਕਾਬ ਕਰਨ ਅਤੇ ਰਾਜਨੀਤਿਕ ਤੌਰ 'ਤੇ ਉਨ੍ਹਾਂ ਨੂੰ ਅਲੱਗ-ਅਲੱਗ ਕਰਨ ਦਾ ਟੀਚਾ ਮਿੱਥ ਲਿਆ। ਸਾਲ 1926 ਵਿਚ ਉਨ੍ਹਾਂ ਇਨਕਲਾਬੀਆਂ ਦੀ ਜਨਤਕ ਜਥੇਬੰਦੀ ਵਜੋਂ ਨੌਜਵਾਨ ਭਾਰਤ ਸਭਾ ਦਾ ਗਠਨ ਕਰ ਲਿਆ। ਭਗਤ ਸਿੰਘ ਇਸਦਾ ਬਾਨੀ ਸਕੱਤਰ ਬਣ ਗਿਆ। ਇਸਦੇ ਉਦੇਸ਼ਾਂ ਅਤੇ ਟੀਚਿਆਂ ਵਿੱਚੋਂ ਇਕ ਸਮਾਜਿਕ ਤੇ ਰਾਜਨੀਤਕ ਲਹਿਰਾਂ ਲਈ

ਸਮਰਥਨ ਨੂੰ ਉਤਸ਼ਾਹਿਤ ਕਰਨਾ ਸੀ, ਜਿਹੜੀਆਂ ਲਹਿਰਾਂ 'ਧਾਰਮਿਕ ਭਾਵਨਾਵਾਂ ਤੋਂ ਮੁਕਤ' ਹੋਣ।

ਅਪ੍ਰੈਲ 1928 ਵਿਚ ਨੌਜਵਾਨ ਭਾਰਤ ਸਭਾ ਨੂੰ ਮਾਨਤਾ ਦੇਣ ਲਈ ਨੌਜਵਾਨਾਂ ਦੀ ਇਕ ਕਾਨਫਰੰਸ ਸੱਦੀ ਗਈ। ਭਗਤ ਸਿੰਘ ਅਤੇ ਉਸਦੇ ਕਾਮਰੇਡਾਂ ਨੇ ਇਸ ਤਜਵੀਜ਼ ਦਾ ਪੂਰੀ ਸਫਲਤਾ ਨਾਲ ਵਿਰੋਧ ਕੀਤਾ ਕਿ ਅਕਾਲੀ ਪਾਰਟੀ ਵਰਗੇ ਫ਼ਿਰਕੂ ਸੰਗਠਨਾਂ ਨਾਲ ਸੰਬੰਧਤ ਨੌਜਵਾਨਾਂ ਨੂੰ ਸਭਾ ਵਿਚ ਸ਼ਾਮਲ ਹੋਣ ਦੀ ਆਗਿਆ ਦਿੱਤੀ ਜਾਣੀ ਚਾਹੀਦੀ ਹੈ। ਉਨ੍ਹਾਂ ਨੇ ਫ਼ਿਰਕੂ ਮਨੋਰਥਾਂ ਲਈ ਧਰਮ ਦੀ ਵਰਤੋਂ ਕਰਨ ਦਾ ਵੀ ਵਿਰੋਧ ਕੀਤਾ। ਇਸ ਮੌਕੇ ਸਭਾ ਦੇ ਜਾਰੀ ਕੀਤੇ ਗਏ ਮੈਨੀਫੈਸਟੋ ਵਿਚ 'ਇਕ ਝੂਠਾ ਮੁੱਦਾ ਪੈਦਾ ਕਰਨ ਅਤੇ ਅਸਲ ਮੁੱਦੇ 'ਤੇ ਪਰਦਾ ਪਾਉਣ' ਲਈ ਫ਼ਿਰਕੂ ਲੀਡਰਾਂ ਦੀ ਸਖ਼ਤ ਅਲੋਚਨਾ ਕੀਤੀ ਗਈ। ਉਨ੍ਹਾਂ 'ਧਾਰਮਿਕ ਵਹਿਮਾ-ਭਰਮਾਂ ਅਤੇ ਧਾਰਮਿਕ ਕੱਟੜਤਾ' ਦੀ 'ਸਾਡੀ ਉਨਤੀ ਦੇ ਰਾਹ ਵਿਚ ਵੱਡੀ ਰੁਕਾਵਟ' ਵਜੋਂ ਨਿਖੇਧੀ ਕੀਤੀ, ਜਿਨ੍ਹਾਂ ਨੂੰ 'ਪੂਰੀ ਤਰ੍ਹਾਂ ਖਤਮ ਕੀਤਾ ਜਾਣਾ ਚਾਹੀਦਾ ਹੈ।" ਮੈਨੀਫੈਸਟੋ ਵਿਚ ਨੌਜਵਾਨਾਂ ਨੂੰ ਤੁਰਕੀ, ਚੀਨ ਅਤੇ ਰੂਸ ਦੇ ਨੌਜਵਾਨਾਂ ਵੱਲੋਂ ਕਾਇਮ ਕੀਤੀ ਗਈ ਉਦਾਹਰਣ 'ਤੇ ਚੱਲਣ ਦਾ ਸੱਦਾ ਦਿੱਤਾ ਗਿਆ ਅਤੇ ਭਾਰਤ ਵਿਚਲੀ ਮੌਜੂਦਾ ਸਥਿਤੀ 'ਤੇ ਦੁੱਖ ਪ੍ਰਗਟ ਕੀਤਾ ਗਿਆ। ਇਸ ਵਿਚ ਲਿਖਿਆ ਗਿਆ, 'ਪਿੱਪਲ ਦੇ ਦਰੱਖਤ ਦੀ ਟਹਿਣੀ ਕੱਟ ਦੇਣ ਨਾਲ ਹਿੰਦੂਆਂ ਦੀਆਂ ਧਾਰਮਿਕ ਭਾਵਨਾਵਾਂ ਜ਼ਖਮੀ ਹੋ ਜਾਂਦੀਆਂ ਹਨ। ਕਾਗਜ਼ ਦੇ ਬੁੱਤ, ਤਾਜ਼ੀਆਂ, ਬੁੱਤ-ਤੋੜ ਮੁਹੰਮਦਾਂ ਦੇ ਕੋਨੇ ਨੂੰ ਤੋੜਨ ਨਾਲ 'ਅੱਲਾ' ਭਾਰੀ ਕ੍ਰੋਧ ਵਿਚ ਆ ਜਾਂਦਾ ਹੈ, ਜਿਸ ਨੂੰ ਫਿਰ ਕਾਫ਼ਰ ਹਿੰਦੂਆਂ ਦੇ ਖ਼ੂਨ ਨਾਲੋਂ ਘੱਟ ਕਿਸੇ ਗੱਲ ਨਾਲ ਸ਼ਾਂਤ ਨਹੀਂ ਕੀਤਾ ਜਾ ਸਕਦਾ।"

ਜੂਨ, 1927 ਵਿਚ ਮੈਗਜ਼ੀਨ 'ਕਿਰਤੀ' ਨੇ ਇਕ ਲੇਖ ਛਾਪਿਆ, ਜੋ ਭਗਤ ਸਿੰਘ ਅਤੇ ਉਸਦੇ ਕਾਮਰੇਡਾਂ ਦੀ ਫਿਰਕੂ ਦੰਗਿਆਂ ਅਤੇ ਫ਼ਿਰਕਾਪ੍ਰਸਤੀ ਪ੍ਰਤੀ ਬੁਨਿਆਦੀ ਪਹੁੰਚ ਦੀ ਪ੍ਰਤੀਨਿਧਤਾ ਕਰਦਾ ਸੀ। ਫਿਰਕੂ ਦੰਗਿਆਂ ਦੀ ਨਿਖੇਧੀ ਕਰਦਿਆਂ ਲੇਖ ਵਿਚ ਇਹ ਸੰਕੇਤ ਦਿੱਤਾ ਗਿਆ ਸੀ ਕਿ ਫ਼ਿਰਕਾਪ੍ਰਸਤ ਕਿਸੇ ਵਿਅਕਤੀ ਨੂੰ ਇਸ ਲਈ ਕਤਲ ਨਹੀਂ ਕਰਦੇ ਕਿ ਉਹ ਕੋਈ ਗਲਤ ਕੰਮ ਕਰਨ ਲਈ ਦੋਸ਼ੀ ਹੁੰਦਾ ਹੈ, ਸਗੋਂ ਸਿਰਫ਼ ਇਸ ਲਈ ਕਤਲ ਕਰ ਦਿੰਦੇ ਹਨ ਕਿਉਂਕਿ ਉਹ ਹਿੰਦੂ ਜਾਂ ਸਿੱਖ ਜਾਂ ਮੁਸਲਮਾਨ ਹੁੰਦਾ ਹੈ। ਫਿਰਕੂ ਦੰਗੇ ਕੋਈ ਹਾਦਸੇ ਨਹੀਂ ਹੁੰਦੇ, ਸਗੋਂ ਫ਼ਿਰਕੂ ਲੀਡਰ ਅਤੇ ਫਿਰਕੂ ਅਖਬਾਰਾਂ ਫਿਰਕੂ ਦੰਗਿਆਂ ਨੂੰ ਉਕਸਾਉਂਦੇ ਤੇ ਭੜਕਾਉਂਦੇ ਹਨ। ਸਮਕਾਲੀ ਸਿਆਸੀ ਲੀਡਰਸ਼ਿਪ ਦੇ ਦੀਵਾਲੀਏਪਨ 'ਤੇ ਡੂੰਘਾ ਅਫਸੋਸ ਪ੍ਰਗਟ ਕਰਦਿਆਂ ਲੇਖ ਵਿਚ ਇਹ ਤੱਥ ਨੂੰ ਇਕ ਆਸ ਦੀ ਕਿਰਨ ਵਜੋਂ ਪੇਸ਼ ਕੀਤਾ ਗਿਆ ਹੈ ਕਿ ਰਾਸ਼ਟਰੀ ਦ੍ਰਿਸ਼ 'ਤੇ ਨੌਜਵਾਨਾਂ ਦੀ ਇਕ ਅਜਿਹੀ ਨਵੀਂ ਪੀੜ੍ਹੀ ਉੱਭਰ ਰਹੀ ਹੈ, ਜਿਹੜੀ ਲੋਕਾਂ ਨੂੰ ਹਿੰਦੂਆਂ, ਮੁਸਲਮਾਨਾਂ ਅਤੇ ਸਿੱਖਾਂ ਵਜੋਂ ਨਹੀਂ ਦੇਖਦੀ, ਸਗੋਂ ਸਭ ਤੋਂ ਪਹਿਲਾਂ ਉਨ੍ਹਾਂ ਨੂੰ ਇਨਸਾਨਾਂ ਵਜੋਂ ਦੇਖਦੀ ਹੈ ਅਤੇ ਫਿਰ ਭਾਰਤੀਆਂ ਵਜੋਂ। ਲੇਖ ਵਿੱਚ ਇਸ ਤੱਥ ਵੱਲ ਵੀ ਸੰਕੇਤ ਦਿੱਤਾ ਗਿਆ ਕਿ 1914-15 ਦੇ ਇਨਕਲਾਬੀਆਂ ਨੇ ਧਰਮ ਨੂੰ ਰਾਜਨੀਤੀ ਨਾਲੋਂ ਅਲੱਗ ਕਰ ਦਿੱਤਾ ਸੀ ਅਤੇ ਉਨ੍ਹਾਂ ਵੱਲੋਂ ਧਰਮ ਨੂੰ ਵਿਅਕਤੀ ਦੇ ਨਿੱਜੀ ਮਾਮਲੇ ਵਜੋਂ ਦੇਖਿਆ ਗਿਆ ਸੀ। ਇਸ ਵਿੱਚ ਅੱਗੇ ਕਿਹਾ ਗਿਆ ਕਿ ਇਹ ਫਿਰਕਾਪ੍ਰਸਤੀ ਵਿਰੁੱਧ ਲੜਾਈ ਵੱਲ ਇੱਕ ਵੱਡੀ ਪੇਸ਼ਕਦਮੀ ਹੈ।

ਇਸੇ ਤਰ੍ਹਾਂ ਨੌਜਵਾਨ ਭਾਰਤ ਸਭਾ ਦੇ ਛੇ ਨਿਯਮਾਂ ਵਿਚੋਂ ਦੋ ਇਸ ਪ੍ਰਕਾਰ ਸਨ, 'ਫ਼ਿਰਕੂ ਸੰਗਠਨਾਂ ਜਾਂ ਦੂਸਰੀਆਂ ਅਜਿਹੀਆਂ ਪਾਰਟੀਆਂ ਨਾਲ ਕੋਈ ਵਾਸਤਾ ਨਹੀਂ ਰੱਖਣਾ, ਜਿਹੜੀਆਂ ਫ਼ਿਰਕੂ ਵਿਚਾਰਾਂ ਦਾ ਪ੍ਰਚਾਰ ਕਰਦੀਆਂ ਹੋਣ।' ਅਤੇ 'ਲੋਕਾਂ 'ਚ ਆਮ ਸਹਿਣਸ਼ੀਲਤਾ ਦੀ ਭਾਵਨਾ ਇਸ ਤੱਥ ਨੂੰ ਵਿਚਾਰਦਿਆਂ ਪੈਦਾ ਕਰਨਾ ਕਿ ਧਰਮ ਮਨੁੱਖ ਦੇ ਨਿੱਜੀ ਵਿਸ਼ਵਾਸ ਦਾ ਮਾਮਲਾ ਹੈ ਅਤੇ ਇਸ 'ਤੇ ਪੂਰੀ ਦ੍ਰਿੜਤਾ ਨਾਲ ਅਮਲ ਕਰਨਾ।'

ਭਗਤ ਸਿੰਘ ਦੀ ਧਰਮ ਨਿਰਲੇਪਤਾ ਪ੍ਰਤੀ ਵਚਨਬੱਧਤਾ ਅਤੇ ਫ਼ਿਰਕਾਪ੍ਰਸਤੀ ਦੀ ਵਿਰੋਧਤਾ ਦੀ ਇੱਕ ਹੋਰ ਦਿਲਚਸਪ ਉਦਾਹਰਣ ਵੀ ਦਿੱਤੀ ਜਾ ਸਕਦੀ ਹੈ। ਭਗਤ ਸਿੰਘ ਨੇ ਰਾਸ਼ਟਰਵਾਦ ਵਿੱਚ ਆਪਣਾ ਪਹਿਲਾ ਪਾਠ ਲਾਲਾ ਲਾਜਪਤ ਰਾਏ ਦੇ ਚਰਨਾਂ 'ਚ ਗ੍ਰਹਿਣ ਕੀਤਾ। ਭਗਤ ਸਿੰਘ ਦੇ ਮਨ ਵਿੱਚ ਲਾਲਾ ਲਾਜਪਤ ਰਾਏ ਦੀ ਰਾਸ਼ਟਰਵਾਦ ਪ੍ਰਤੀ ਵਚਨਬੱਧਤਾ, ਇਸ ਕਾਰਜ ਲਈ ਉਨ੍ਹਾਂ ਦੀ ਮਹਾਨ ਕੁਰਬਾਨੀ ਅਤੇ ਉਨ੍ਹਾਂ ਦੇ ਡੂੰਘੇ ਗਿਆਨ ਲਈ ਅਥਾਹ ਸਤਿਕਾਰ ਸੀ, ਪਰ ਉਸ ਨੂੰ ਦੁੱਖ ਪੁੱਜਾ, ਜਦੋਂ ਉਸਨੇ ਵੀਹਵਿਆਂ ਦੇ ਅੱਧ ਵਿੱਚ ਲਾਜਪਤ ਰਾਏ ਨੂੰ ਫ਼ਿਰਕੂ ਰਾਜਨੀਤੀ ਕਰਦਿਆਂ ਦੇਖਿਆ। ਭਗਤ ਸਿੰਘ ਚੁੱਪ ਨਹੀਂ ਰਿਹਾ ਅਤੇ ਉਸਨੇ ਲਾਜਪਤ ਰਾਏ ਦੀ ਰਾਜਨੀਤੀ ਵਿਰੁੱਧ ਦਲੀਲਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ ਪਰ ਉਸ ਨੇ ਇਕ ਸਤਿਕਾਰਯੋਗ ਲੀਡਰ ਵਿਰੁੱਧ ਆਲੋਚਨਾ ਲਈ ਜਨਤਕ ਤੌਰ 'ਤੇ ਕਠੋਰ ਸ਼ਬਦਾਂ ਦੀ ਵਰਤੋਂ ਨਹੀਂ ਕੀਤੀ ਅਤੇ ਦੋਹਾਂ ਪਹੁੰਚਾਂ ਦੇ ਸੁਮੇਲ ਲਈ ਉਸ ਨੇ ਇੱਕ ਬਹੁਤ ਹੀ ਵਧੀਆ ਰਸਤਾ ਅਪਣਾਇਆ। ਭਗਤ ਸਿੰਘ ਨੇ ਰਾਬਰਟ ਬ੍ਰੋਨਿੰਗ ਦੀ ਪ੍ਰਸਿੱਧ ਕਵਿਤਾ 'ਦਿ ਲੌਸਟ ਲੀਡਰ (ਖੋਹ ਗਿਆ ਨੇਤਾ)' 'ਤੇ ਅਧਾਰਿਤ ਪੈਂਫਲਿਟ ਛਾਪ ਦਿੱਤਾ। ਇਸ ਕਵਿਤਾ ਵਿਚ ਰਾਬਰਟ ਬ੍ਰੋਨਿੰਗ ਨੇ ਫਰਾਂਸੀਸੀ ਇਨਕਲਾਬ ਅਤੇ ਆਜ਼ਾਦੀ ਦੀ ਭਾਵਨਾ ਵਿਰੁੱਧ ਜਾਣ ਲਈ ਵਰਡਜ਼ਵਰਥ ਦੀ ਆਲੋਚਨਾ ਕੀਤੀ ਸੀ। ਇਸ ਕਵਿਤਾ ਦੀ ਪਹਿਲੀ ਸਤਰ ਦਾ ਪੰਜਾਬੀ ਵਿਚ ਅਨੁਵਾਦ 'ਸਿਰਫ ਮੁੱਠੀ ਭਰ ਚਾਂਦੀ ਦੇ ਸਿੱਕਿਆਂ ਲਈ ਉਸ ਨੇ ਸਾਡਾ ਸਾਥ ਛੱਡ ਦਿੱਤਾ', ਕੁਝ ਹੋਰ ਸਤਰਾਂ ਦਾ ਪੰਜਾਬੀ ਵਿੱਚ ਅਨੁਵਾਦ ਇਸ ਪ੍ਰਕਾਰ ਹੈ, 'ਅਸੀਂ ਵਧਦੇ-ਫੁਲਦੇ ਜਾਵਾਂਗੇ-ਉਸਦੀ ਮੌਜੂਦਗੀ ਦੇ ਬਗੈਰ, ਗੀਤ ਸਾਨੂੰ ਉਤਸ਼ਾਹਿਤ ਕਰਨਗੇ – ਉਸਦੇ ਗੀਤ ਸੰਗੀਤ ਬਗੈਰ' ਅਤੇ 'ਉਸ ਦਾ ਨਾਂ ਮਿਟਾ ਦੇਵੋ, ਤਦ, ਇੱਕ ਹੋਰ ਗੁਆਚੀ ਆਤਮਾ ਰਿਕਾਰਡ ਕਰੋ।' ਪੈਂਫਲਿਟ ਵਿੱਚ ਲਾਜਪਤ ਰਾਏ ਦੀ ਆਲੋਚਨਾ ਲਈ ਇੱਕ ਵੀ ਸ਼ਬਦ ਨਹੀਂ ਵਰਤਿਆ ਗਿਆ। ਅਸਲ ਵਿੱਚ ਉਨ੍ਹਾਂ ਦਾ ਇਸ ਵਿੱਚ ਨਾਂ ਤੱਕ ਸ਼ਾਮਲ ਨਹੀਂ ਕੀਤਾ ਗਿਆ ਸੀ... ਸਿਰਫ ਪੈਂਫਲਿਟ ਦੇ ਫਰੰਟ ਕਵਰ 'ਤੇ ਲਾਜਪਤ ਰਾਏ ਦੀ ਫੋਟੋ ਸੀ।

ਭਗਤ ਸਿੰਘ ਧਰਮ ਨੂੰ ਧਰਮ ਨਿਰਲੇਪਤਾ ਦੇ ਬਰਾਬਰ ਨਹੀਂ ਰੱਖਦਾ ਸੀ, ਫਿਰ ਵੀ ਉਹ ਧਰਮ ਨਾਲ ਇੱਕ ਵਿਸ਼ਵਾਸ ਪ੍ਰਣਾਲੀ ਵਜੋਂ ਨਿਪਟਣ ਦੀ ਲੋੜ ਨੂੰ ਮਹਿਸੂਸ ਕਰਦਾ ਸੀ ਅਤੇ ਇਸ ਵਿਚਾਰ ਦਾ ਹਾਮੀ ਸੀ ਕਿ ਨਿੱਜੀ ਪੱਧਰ 'ਤੇ ਇਸ ਪ੍ਰਤੀ ਇੱਕ ਆਲੋਚਨਾਤਮਕ ਪਹੁੰਚ ਅਪਣਾਈ ਜਾਣੀ ਚਾਹੀਦੀ ਹੈ। ਉਹ ਅਤੇ ਉਸਦੀ ਪੀੜ੍ਹੀ ਆਪਣੀਆਂ ਪਿਛਲੀਆਂ ਪੀੜ੍ਹੀਆਂ ਨਾਲੋਂ ਇਸ ਸਬੰਧ ਵਿੱਚ ਬਿਲਕੁਲ ਵੱਖਰੇ ਸਨ। ਸ਼ੁਰੂ ਦੇ ਬੰਗਾਲੀ ਇਨਕਲਾਬੀ ਕਦੇ ਵੀ ਫਿਰਕੂ ਨਹੀਂ ਸਨ, ਪਰ ਉਨ੍ਹਾਂ ਦੀ ਦਿੱਖ ਦੀਆਂ ਹਿੰਦੂ ਧਾਰਮਿਕਤਾ ਵਿੱਚ ਡੂੰਘੀਆਂ ਜੜ੍ਹਾਂ ਸਨ। ਉਦਾਹਰਣ ਲਈ ਆਪਣੀ ਪ੍ਰਸਿੱਧ ਕਿਤਾਬ 'ਬੰਦੀ ਜੀਵਨ', ਜਿਸ ਨੇ ਇਨਕਲਾਬੀਆਂ ਦੀ ਇੱਕ ਸਮੁੱਚੀ ਪੀੜ੍ਹੀ ਲਈ ਇੱਕ ਵਾਸਤਵਿਕ ਸਕੂਲੀ ਕਿਤਾਬ ਦਾ ਕੰਮ ਕੀਤਾ, ਵਿਚ ਉੱਤਰੀ ਭਾਰਤ ਦੇ ਇਨਕਲਾਬੀਆਂ ਵਿਚੋਂ ਪ੍ਰਮੁੱਖ ਸਚਿੰਦਰ ਨਾਥ ਸਨਿਆਲ ਨੇ ਭਗਵਾਨ ਦੀ ਵਡਿਆਈ ਕਰਦੇ ਗੀਤ ਗਾਏ। ਰਾਮ ਪ੍ਰਸਾਦ ਬਿਸਮਿਲ ਅਤੇ ਅਸ਼ਫ਼ਾਕ ਉੱਲ੍ਹਾ ਨੇ ਵੀ ਫਾਂਸੀ ਚੜ੍ਹਨ ਸਮੇਂ ਗੀਤਾਂ ਦੇ ਸ਼ਲੋਕਾਂ ਅਤੇ ਕੁਰਾਨ ਦੀਆਂ ਆਇਤਾਂ ਦਾ ਉਚਾਰਨ ਕੀਤਾ। ਰਾਜਿੰਦਰ ਲਹਿਰੀ ਨੇ ਸਮਾਜਵਾਦ ਅਤੇ ਫਿਰਕਾਪ੍ਰਸਤੀ ਬਾਰੇ ਸਾਹਿਤ ਦਾ ਬੜੀ ਡੂੰਘਾਈ ਨਾਲ ਅਧਿਐਨ ਕੀਤਾ ਸੀ, ਫਿਰ ਵੀ ਉਸ ਨੇ ਜੇਲ੍ਹ ਵਿੱਚ ਉਪਨਿਸ਼ਾਦਾਂ ਅਤੇ ਗੀਤਾਂ ਚੋਂ ਭਜਨਾਂ ਦਾ ਉਚਾਰਨ ਕਰਕੇ ਆਪਣੇ ਆਪ ਦਾ ਧੀਰਜ ਬੰਨ੍ਹਿਆ।

ਭਗਤ ਸਿੰਘ ਲੰਮੇ ਸਮੇਂ ਤੋਂ ਧਰਮ ਨਾਲ ਇੱਕ ਵਿਸ਼ਵਾਸ ਪ੍ਰਣਾਲੀ ਵਜੋਂ ਨਿਪਟਦਾ ਆ ਰਿਹਾ ਸੀ, ਪਰ ਉਸ ਆਪਣੇ ਦੋ ਲੇਖਾਂ 'ਡੀਮਲੈਂਡ ਦੀ ਭੂਮਿਕਾ' ਅਤੇ 'ਮੈਂ ਨਾਸਤਿਕ ਕਿਉਂ ਹਾਂ ?' ਵਿੱਚ ਧਰਮ ਦੀ ਖੋਜਮਈ ਢੰਗ ਨਾਲ ਚੀਰ-ਫਾੜ ਕੀਤੀ। ਆਪਣੇ ਨਾਸਤਿਕ ਬਣਨ ਦਾ ਜ਼ਿਕਰ ਕਰਦਿਆਂ ਭਗਤ ਸਿੰਘ ਨੇ 'ਮੈਂ ਨਾਸਤਿਕ ਕਿਉਂ ਹਾਂ' ਵਿੱਚ ਲਿਖਿਆ ਹੈ ਕਿ ਕਿਵੇਂ ਸਭ ਤੋਂ ਪਹਿਲਾਂ ਉਸਦਾ 'ਮਿਥਿਹਾਸ ਅਤੇ ਸਿੱਖਵਾਦ ਦੇ ਮੱਤ ਜਾਂ ਕਿਸੇ ਵੀ ਦੂਸਰੇ ਧਰਮ ਵਿਚ' ਵਿਸ਼ਵਾਸ ਖਤਮ ਹੋ ਗਿਆ ਅਤੇ ਫਿਰ ਅਖੀਰ ਵਿੱਚ ਉਸਦਾ ਭਗਵਾਨ ਦੀ ਹੋਂਦ ਵਿਚ ਵਿਸ਼ਵਾਸ ਖਤਮ ਹੋ ਗਿਆ। ਅਸਲ ਵਿਚ ਉਸ ਨੇ 1926 ਦੇ ਅਖੀਰ ਤੱਕ ਪਹਿਲਾਂ ਹੀ ਇਹ ਲਿਖ ਦਿੱਤਾ ਸੀ, 'ਮੈਂ ਇੱਕ ਸੁਪਰੀਮ ਭਗਵਾਨ, ਜਿਸ ਬਾਰੇ ਕਿਹਾ ਜਾਂਦਾ ਹੈ ਕਿ ਉਸ ਨੇ ਬ੍ਰਹਿਮੰਡ ਪੈਦਾ ਕੀਤਾ, ਉਸਦਾ ਮਾਰਗ ਦਰਸ਼ਨ ਕੀਤਾ ਅਤੇ ਇਸ ਨੂੰ ਕਾਬੂ ਵਿੱਚ ਰੱਖਿਆ, ਦੀ ਹੋਂਦ ਬਾਰੇ ਸਿਧਾਂਤ ਦੇ ਬੇਬੁਨਿਆਦ ਹੋਣ ਵਜੋਂ ਕਾਇਲ ਹਾਂ।'

ਇਸ ਸੰਦਰਭ ਵਿਚ ਭਗਤ ਸਿੰਘ ਨੇ ਆਲੋਚਨਾਤਮਕ ਵਿਚਾਰ 'ਤੇ ਬੇਕਿਰਕ ਢੰਗ ਅਤੇ ਹੌਸਲੇ ਨਾਲ ਚੱਲਣ ਦੀ ਲੋੜ 'ਤੇ ਜੋਰ ਦਿੱਤਾ। ਉਸ ਨੇ ਲਿਖਿਆ ਕਿ ਇੱਕ ਇਨਕਲਾਬੀ ਨੂੰ ਸਿਰਫ ਅਥਾਹ ਹੌਸਲੇ ਤੇ ਨੈਤਿਕ ਸ਼ਕਤੀ ਦਾ ਮਾਲਕ ਹੀ ਨਹੀਂ ਹੋਣਾ ਚਾਹੀਦਾ, ਸਗੋਂ ਉਸ ਵਿੱਚ 'ਆਲੋਚਨਾ ਅਤੇ ਸੁਤੰਤਰ ਸੋਚ' ਦੇ 'ਲਾਜ਼ਮੀ ਗੁਣ' ਵੀ ਹੋਣੇ ਚਾਹੀਦੇ ਹਨ। ਉਸ ਨੇ ਲਿਖਿਆ, 'ਕੋਈ ਵੀ ਵਿਅਕਤੀ ਜਿਹੜਾ ਉਨਤੀ ਚਾਹੁੰਦਾ ਹੈ, ਨੂੰ ਪੁਰਾਣੇ ਵਿਸ਼ਵਾਸ ਦੀ ਹਰੇਕ ਆਈਟਮ ਦੀ ਆਲੋਚਨਾ ਕਰਨੀ ਚਾਹੀਦੀ ਹੈ, ਇਸ 'ਚ ਅਵਿਸ਼ਵਾਸ ਪ੍ਰਗਟ ਕਰਨਾ ਚਾਹੀਦਾ ਹੈ ਤੇ ਇਸ ਨੂੰ ਚੁਣੌਤੀ ਦੇਣੀ ਚਾਹੀਦੀ ਹੈ। ਆਈਟਮ-ਦਰ ਆਈਟਮ ਉਸ ਨੂੰ ਚਲੰਤ ਵਿਸ਼ਵਾਸ ਦੇ ਹਰੇਕ ਪਹਿਲੂ ਨੂੰ ਤਰਕ ਦੇ ਅਧਾਰ 'ਤੇ ਪਰਖਣਾ ਚਾਹੀਦਾ ਹੈ। ਜੇਕਰ ਬਹੁਤ ਜ਼ਿਆਦਾ ਦਲੀਲਬਾਜ਼ੀ ਪਿੱਛੋਂ ਕਿਸੇ ਵਿਅਕਤੀ ਦਾ ਕਿਸੇ ਥਿਊਰੀ ਜਾਂ ਫਲਸਫੇ ਵਿੱਚ ਵਿਸ਼ਵਾਸ ਬੱਝਦਾ ਹੈ, ਤਾਂ ਉਸਦੇ ਵਿਸ਼ਵਾਸ ਦਾ ਸਵਾਗਤ ਕੀਤਾ ਜਾਣਾ ਚਾਹੀਦਾ ਹੈ। ਉਸਦੀ ਦਲੀਲਬਾਜ਼ੀ ਭੁਲੇਖੇ ਵਾਲੀ, ਗਲਤ, ਗੁੰਮਰਾਹਕੁਨ ਅਤੇ ਕਈ ਵਾਰ ਤਰਕਹੀਣ ਵੀ ਹੋ ਸਕਦੀ ਹੈ, ਪਰ ਉਸ ਵੱਲੋਂ ਇਸ ਸਭ ਨੂੰ ਦਰੁਸਤ ਕੀਤੇ ਜਾਣ ਦੀ ਸੰਭਾਵਨਾ ਹੈ, ਕਿਉਂਕਿ ਤਰਕ ਉਸਦੀ ਜ਼ਿੰਦਗੀ ਦਾ ਮਾਰਗ-ਦਰਸ਼ਨ ਕਰਨ ਵਾਲਾ ਸਿਤਾਰਾ ਹੈ ਪਰ ਸਿਰਫ ਵਿਸ਼ਵਾਸ ਅਤੇ ਅੰਨ੍ਹਾਂ ਵਿਸ਼ਵਾਸ ਖਤਰਨਾਕ ਹੈ, ਇਹ ਦਿਮਾਗ ਨੂੰ ਨਲਾਇਕ ਤੇ ਨਿਕੰਮਾ ਬਣਾਉਂਦਾ ਹੈ ਅਤੇ ਇਸ ਦੇ ਫਲਸਰੂਪ ਮਨੁੱਖ ਪ੍ਰਤੀਕਿਰਿਆਵਾਦੀ ਬਣ ਜਾਂਦਾ ਹੈ।

ਅਸਲ ਵਿੱਚ ਭਗਤ ਸਿੰਘ ਦੀ ਬੀਤੇ ਦੇ ਫਿਲਾਸਫਰਾਂ ਅਤੇ ਧਾਰਮਿਕ ਚਿੰਤਕਾਂ ਪ੍ਰਤੀ ਨਿਖੇਧਵਾਦ ਪਹੁੰਚ ਨਹੀਂ ਸੀ। ਉਸ ਨੇ ਲਿਖਿਆ, "ਜਦੋਂ ਨਵੇਂ ਫਲਸਫੇ ਨੂੰ ਕਾਇਮ ਕਰਨ ਲਈ ਰਸਤਾ ਪੱਧਰਾ ਹੋ ਜਾਂਦਾ ਹੈ ਤਾਂ ਪੁਰਾਣੇ ਵਿਸ਼ਵਾਸ ਦੀਆਂ ਕੁਝ ਸਮੱਗਰੀਆਂ ਨੂੰ 'ਮੁੜ ਉਸਾਰੀ ਦੇ ਉਦੇਸ਼ ਲਈ' ਵਰਤਿਆ ਜਾ ਸਕਦਾ ਹੈ। 'ਪ੍ਰਾਚੀਨ ਵਿਦਵਾਨਾਂ ਅਤੇ ਚਿੰਤਕਾਂ ਦੇ ਤਜਰਬਿਆਂ ਅਤੇ ਪ੍ਰਗਟਾਵਿਆਂ' ਨੂੰ ਵੀ 'ਅਗਿਆਨਤਾ' ਵਿਰੁੱਧ 'ਸਾਡੇ ਭਵਿੱਖ ਦੇ ਸੰਘਰਸ਼ ਲਈ' ਵਰਤਿਆ ਜਾ ਸਕਦਾ ਹੈ ਪਰ ਉਨ੍ਹਾਂ ਦੇ ਵਿਸ਼ਵਾਸਾਂ ਵਿੱਚ ਅਟੁੱਟ, ਅਥਾਹ ਦ੍ਰਿੜ੍ਹ ਵਿਸ਼ਵਾਸ ਨੂੰ ਬੁਲੰਦ ਕਰਨਾ 'ਮਨੁੱਖੀ ਉੱਨਤੀ ਵਿੱਚ ਖੜੋਤ ਲਈ ਦੋਸ਼ੀ' ਹੋਣ ਦੇ ਤੁਲ ਹੈ।"

ਧਰਮ ਦੇ ਹੋਰ ਪਹਿਲੂਆਂ ਦਾ ਭਗਤ ਸਿੰਘ ਨੇ ਜਿਸ ਤਰ੍ਹਾਂ ਜ਼ਿਕਰ ਕੀਤਾ ਹੈ, ਉਸ ਤੋਂ ਵੀ ਉਸ ਦੇ ਮਨ ਦੀ ਜਟਿਲਤਾ ਅਤੇ ਡੂੰਘੀ ਸੋਚ ਬਾਰੇ ਪਤਾ ਚੱਲਦਾ ਹੈ। ਪ੍ਰਮਾਤਮਾ ਵਿੱਚ ਵਿਸ਼ਵਾਸ ਕਿਵੇਂ ਪੈਦਾ ਹੁੰਦਾ ਹੈ ? ਇਸ ਸੰਬੰਧ ਵਿੱਚ ਉਸਦਾ ਉੱਤਰ ਉਸਦੇ ਆਪਣੇ ਸ਼ਬਦਾਂ ਵਿੱਚ ਸਭ ਨਾਲੋਂ ਵਧੀਆ ਹੈ, "ਕੁਝ ਰੈਡੀਕਲਾਂ ਦੇ ਉਲਟ ਮੈਂ ਇਸ ਵਿਚਾਰ ਦਾ ਹਾਮੀ ਨਹੀਂ ਕਿ ਧਰਮ ਲੁੱਟ-ਖਸੁੱਟ ਕਰਨ ਵਾਲਿਆਂ ਦੀ ਚਤੁਰਾਈ ਦੇ ਸਿੱਟੇ ਵਜੋਂ ਹੋਂਦ ਵਿੱਚ ਆਇਆ, ਜਿਹੜੇ ਇੱਕ ਸੁਪਰੀਮ ਸ਼ਕਤੀ ਦੀ ਹੋਣ ਦਾ ਪ੍ਰਚਾਰ ਕਰਕੇ ਅਤੇ ਫਿਰ ਇੱਕ ਅਥਾਰਟੀ ਤੇ ਸਮਾਜ ਵਿੱਚ ਆਪਣੀਆਂ ਵਿਸ਼ੇਸ਼ ਅਧਿਕਾਰ ਪ੍ਰਾਪਤ ਪੁਜ਼ੀਸ਼ਨਾਂ ਲਈ ਇਸ ਸੁਪਰੀਮ ਸ਼ਕਤੀ ਤੋਂ ਪ੍ਰਵਾਨਗੀ ਦੇ ਦਾਅਵੇ ਕਰਕੇ ਲੋਕਾਂ ਨੂੰ ਆਪਣੇ ਗੁਲਾਮ ਬਣਾਈ ਰੱਖਣਾ ਚਾਹੁੰਦੇ ਹਨ।" ਇਸ ਦੇ ਨਾਲ ਹੀ ਅਜਿਹੇ ਕਿਸੇ ਸਿੱਧੇ ਸਬੰਧ ਦਾ ਖੰਡਨ ਕਰਦਿਆਂ, ਭਗਤ ਸਿੰਘ ਦਲੀਲ ਦਿੰਦਾ ਹੈ ਕਿ ਵਾਸਤਵਿਕ ਜੀਵਨ ਵਿੱਚ ਧਰਮ ਨੂੰ ਹੁਕਮਰਾਨ ਅਤੇ ਲੁੱਟ-ਖਸੁੱਟ ਕਰਨ ਵਾਲੀਆਂ ਜਮਾਤਾਂ ਦੁਆਰਾ ਆਪਣੇ ਜਮਾਤੀ ਵਿਸ਼ੇਸ਼ ਅਧਿਕਾਰਾਂ ਅਤੇ ਤਾਕਤਾਂ ਨੂੰ ਜਾਇਜ਼ ਠਹਿਰਾਉਣ ਲਈ ਵਰਤਿਆ ਗਿਆ ਹੈ ਅਤੇ 'ਧਾਰਮਿਕ ਪ੍ਰਚਾਰਕਾਂ ਤੇ ਰਾਜ ਸੱਤਾ 'ਤੇ ਕਾਬਜ਼ ਵਿਅਕਤੀਆਂ ਦਰਮਿਆਨ ਗੱਠਜੋੜ' ਨੇ ਆਰਥਿਕ ਤੇ ਸਮਾਜਿਕ ਨਾ ਬਰਾਬਰਤਾ ਅਤੇ ਜ਼ੁਲਮ ਤੇ ਰਾਜਨੀਤਿਕ ਅੱਤਿਆਚਾਰਾਂ ਨੂੰ ਜਾਇਜ਼ ਠਹਿਰਾਇਆ।

ਅਸਲ ਵਿਚ ਭਗਤ ਸਿੰਘ ਨੇ ਕਿਹਾ ਕਿ ਮਨੁੱਖੀ ਸਮਾਜ ਦੇ ਸ਼ੁਰੂ ਦੇ ਸਾਲਾਂ ਵਿੱਚ ਮਨੁੱਖ ਦੀ ਕੁਦਰਤ ਨੂੰ ਸਮਝਣ ਵਿੱਚ ਅਸਮਰੱਥਾ ਦੇ ਸਿੱਟੇ ਵਜੋਂ ਧਰਮ ਹੋਂਦ 'ਚ ਆਇਆ। ਇਸ ਦੇ ਫਲਸਰੂਪ, 'ਮਨੁੱਖ ਦੀਆਂ ਸੀਮਤਾਵਾਂ ਦਾ ਅਹਿਸਾਸ ਕਰਦਿਆਂ ਮਨੁੱਖ ਨੂੰ ਸਾਰੇ ਔਖੇ ਹਾਲਾਤ ਦਾ ਬਹਾਦਰੀ ਨਾਲ ਟਾਕਰਾ ਕਰਨ ਅਤੇ ਸਾਰੇ ਖਤਰਿਆਂ ਦਾ ਇੱਕ ਬਹਾਦਰ ਮਰਦ ਦੀ ਤਰ੍ਹਾਂ ਸਾਹਮਣਾ ਕਰਨ ਲਈ ਉਤਸ਼ਾਹਿਤ ਕਰਨ ਵਾਸਤੇ ਪ੍ਰਮਾਤਮਾ ਨੂੰ ਕਾਲਪਨਿਕ ਹੋਂਦ ਵਿੱਚ ਲਿਆਂਦਾ ਗਿਆ।" ਇਸ ਲਈ ਪ੍ਰਮਾਤਮਾ ਦਾ ਵਿਚਾਰ ਮੁੱਢਲੇ ਯੁੱਗ ਵਿਚ ਸਮਾਜ ਲਈ ਲਾਭਦਾਇਕ ਸੀ। ਪ੍ਰਮਾਤਮਾ ਵਿੱਚੋਂ 'ਮੁਸੀਬਤ 'ਚ ਫਸਿਆ ਮਨੁੱਖ', 'ਮਜ਼ਬੂਤ ਧੀਰਜ ਤੇ ਸਮਰਥਨ' ਪ੍ਰਾਪਤ ਕਰ

ਸਕਦਾ ਸੀ। ਸਮਾਜ ਵਲੋਂ ਤਿਆਗੇ ਗਏ ਅਤੇ ਧੋਖੇ ਦੇ ਸ਼ਿਕਾਰ ਬੇਵੱਸ ਤੇ ਲਾਚਾਰ ਲੋਕਾਂ ਲਈ ਪ੍ਰਮਾਤਮਾ ਇੱਕ ਪਿਤਾ, ਮਾਂ, ਭੈਣ ਅਤੇ ਭਰਾ, ਦੋਸਤ ਤੇ ਸਹਾਇਕ ਵਜੋਂ ਸਹਾਈ ਹੋ ਸਕਦਾ ਸੀ।

ਧਰਮ ਬਾਰੇ ਉਸਦੀ ਸਮਝ ਦੇ ਦੂਸਰੇ ਪਹਿਲੂ ਨੇ ਭਗਤ ਸਿੰਘ ਨੂੰ ਇਨਕਲਾਬੀਆਂ ਦੀਆਂ ਸ਼ੁਰੂ ਦੀਆਂ ਪੀੜ੍ਹੀਆਂ ਦੀ ਧਾਰਮਿਕ ਦਿੱਖ ਦੇ ਇੱਕ ਹਮਦਰਦੀ ਭਰੇ ਦ੍ਰਿਸ਼ਟੀਕੋਣ ਨੂੰ ਅਪਣਾਉਣ ਦੇ ਯੋਗ ਬਣਾਇਆ। ਉਸ ਨੇ ਸਿੱਟਾ ਕੱਢਿਆ ਕਿ ਉਨ੍ਹਾਂ ਦੀ ਧਾਰਮਿਕਤਾ ਕਦੇ-ਕਦਾਈਂ ਉਨ੍ਹਾਂ ਦੇ ਘੋਰ ਨਿਰਾਸ਼ਤਾ ਦੀ ਖੱਡ ਵਿੱਚ ਡਿੱਗ ਜਾਣ ਕਾਰਨ ਪੈਦਾ ਹੁੰਦੀ ਹੈ ਅਤੇ ਉਨ੍ਹਾਂ 'ਚ ਇਹ ਘੋਰ ਨਿਰਾਸ਼ਤਾ ਲੰਮੇ ਸਮੇਂ ਦੀਆਂ ਜੇਲ੍ਹ ਕੈਦਾਂ ਅਤੇ ਸੁਤੰਤਰਤਾ ਲਈ ਚਾਹਤ ਤੇ 'ਪਤਨੀ ਅਤੇ ਬੱਚਿਆਂ ਦੀਆਂ ਮਿੱਠੀਆਂ ਤੇ ਮਨ ਨੂੰ ਤਕਲੀਫ ਪਹੁੰਚਾਉਣ ਵਾਲੀਆਂ ਯਾਦਾਂ' ਕਾਰਨ ਕਦੇ-ਕਦਾਈਂ ਪੈਦਾ ਹੋ ਜਾਂਦੀ ਹੈ। ਆਪਣੀ ਰੂਹਾਨੀਅਤ ਨੂੰ ਬਰਕਰਾਰ ਰੱਖਣ ਅਤੇ ਨਿੱਜੀ ਲਾਲਸਾਵਾਂ ਤੇ ਮੋਹ ਵਿਰੁੱਧ ਸੰਘਰਸ਼ ਲਈ ਵੀ ਇਨਕਲਾਬੀਆਂ ਨੂੰ ਧਰਮ ਦੀ ਲੋੜ ਪੈਂਦੀ ਸੀ। ਜਦੋਂ ਮਨੁੱਖ ਪਲ-ਪਲ ਜੀਵਨ ਲਈ ਖਤਰੇ ਮੁੱਲ ਲੈਂਦਾ ਸੀ, ਜਦੋਂ ਉਸ ਨੂੰ 'ਗੁੰਮਨਾਮ, ਅਸਨਮਾਨਿਤ ਅਤੇ ਅਣਆਈ ਮੌਤ ਮਰਨ ਲਈ' ਤਿਆਰ ਹੋਣਾ ਪੈਂਦਾ ਸੀ, ਤਦ ਉਸ ਦਾ ਧਰਮ ਅਤੇ ਰਹੱਸਵਾਦ ਵੱਲ ਮੋੜਾ ਕੱਟ ਲੈਣਾ ਕੋਈ ਹੈਰਾਨਗੀ ਵਾਲੀ ਗੱਲ ਨਹੀਂ ਸੀ। ਕਿਸੇ ਵੀ ਤਰ੍ਹਾਂ ਇਸ ਮੋੜਾ ਕੱਟਣ ਨੂੰ 'ਅਯੋਗ ਅਤੇ ਨਿਖੇਧੀਯੋਗ' ਵਜੋਂ ਨਹੀਂ ਦੇਖਿਆ ਜਾਣਾ ਚਾਹੀਦਾ।

ਪਰ ਆਪਣੇ-ਆਪ ਨੂੰ ਰੂਹਾਨੀ ਤੇ ਰਾਜਨੀਤਕ ਤੌਰ 'ਤੇ ਕਾਇਮ ਰੱਖਣ ਦੇ ਇਸ ਨਕਲੀ ਢੰਗ ਉਤੇ ਨਿਰਭਰਤਾ ਨੂੰ ਭਗਤ ਸਿੰਘ ਨੇ ਆਪਣੇ ਲਈ ਇੱਕ ਵਾਢਿਓਂ ਰੱਦ ਕਰ ਦਿੱਤਾ : 'ਆਪਣੀ ਹੋਣੀ ਦਾ ਟਾਕਰਾ ਕਰਨ ਲਈ ਮੈਨੂੰ ਕਿਸੇ ਨਸ਼ੇ ਦੀ ਲੋੜ ਨਹੀਂ।' ਉਸ ਨੇ ਐਲਾਨ ਕੀਤਾ, 'ਮੈਂ ਇੱਕ ਯਥਾਰਥਵਾਦੀ ਹਾਂ... ਜਦੋਂ ਮਨੁੱਖ ਆਪਣੀਆਂ ਲੱਤਾਂ 'ਤੇ ਖੜ੍ਹਾ ਹੋਣ ਦਾ ਯਤਨ ਕਰਦਾ ਹੈ ਅਤੇ ਇੱਕ ਯਥਾਰਥਵਾਦੀ ਬਣਨ ਦੀ ਕੋਸ਼ਿਸ਼ ਕਰਦਾ ਹੈ, ਤਾਂ ਉਸ ਨੂੰ ਧਾਰਮਿਕ ਵਿਸ਼ਵਾਸ ਲਾਂਭੇ ਸੁੱਟਣਾ ਪੈਂਦਾ ਹੈ ਅਤੇ ਸਾਰੀ ਨਿਰਾਸ਼ਤਾ ਤੇ ਔਕੜਾਂ, ਜਿਨ੍ਹਾਂ ਵਿੱਚ ਹਾਲਾਤ ਨੇ ਉਸ ਨੂੰ ਸੁੱਟ ਦਿੱਤਾ ਹੈ, ਦਾ ਉਸ ਨੂੰ ਇੱਕ ਬਹਾਦਰ ਮਰਦ ਦੀ ਤਰ੍ਹਾਂ ਮੁਕਾਬਲਾ ਕਰਨਾ ਪਵੇਗਾ।'

ਭਗਤ ਸਿੰਘ ਨੇ 'ਮੈਂ ਨਾਸਤਿਕ ਕਿਉਂ ਹਾਂ ?' ਵਿੱਚ ਸੰਕੇਤ ਦਿੱਤਾ ਹੈ ਕਿ ਇੱਕ ਤਰਕਸ਼ੀਲ ਵਿਅਕਤੀ ਦੀ ਜ਼ਿੰਦਗੀ ਜਿਉਣਾ ਕੋਈ ਅਸਾਨ ਕੰਮ ਨਹੀਂ ਹੈ। ਅੰਨ੍ਹੇ ਧਾਰਮਿਕ ਵਿਸ਼ਵਾਸ ਵੱਲ ਵਿਸ਼ੇਸ਼ ਤੌਰ 'ਤੇ ਉਸ ਸਮੇਂ ਮੋਹ ਹੋ ਸਕਦਾ ਹੈ, ਜਦੋਂ ਮੌਤ ਸਾਹਮਣੇ ਦਿਖਾਈ ਦਿੰਦੀ ਹੋਵੇ। ਜਦੋਂ ਉਸ ਨੇ ਆਪਣੇ ਨਾਸਤਿਕ ਹੋਣ ਬਾਰੇ ਜਾਣਕਾਰੀ ਦਿੱਤੀ, ਤਾਂ ਇੱਕ ਦੋਸਤ ਨੇ ਭਵਿੱਖਬਾਣੀ ਕੀਤੀ ਸੀ : 'ਤੇਰੇ ਆਖਰੀ ਦਿਨਾਂ ਦੌਰਾਨ ਤੇਰੇ ਅੰਦਰ ਧਾਰਮਿਕ ਵਿਸ਼ਵਾਸ ਪੈਦਾ ਹੋਣਾ ਸ਼ੁਰੂ ਹੋ ਜਾਵੇਗਾ।' ਪਰ 'ਅਜਿਹਾ ਨਹੀਂ ਹੋਵੇਗਾ', ਆਪਣੇ ਲੇਖ ਵਿੱਚ ਭਗਤ ਸਿੰਘ ਨੇ ਐਲਾਨ ਕੀਤਾ ਅਤੇ ਨਾਸਤਿਕਤਾ ਵਿੱਚ ਆਪਣੇ ਵਿਸ਼ਵਾਸ ਦਾ ਐਲਾਨ ਕਰਦਿਆਂ ਉਸ ਨੇ ਇਹ ਗੱਲ ਜ਼ੋਰ ਦੇ ਕੇ ਕਹੀ ਕਿ ਉਹ 'ਇੱਕ ਮਰਦ ਬਣਿਆ ਰਹਿਣ ਦਾ ਯਤਨ ਕਰੇਗਾ, ਜਿਸ ਦਾ ਅਖੀਰ ਤੱਕ ਸਿਰ ਉੱਚਾ ਰਹੇਗਾ, ਏਥੋਂ ਤੱਕ ਕਿ ਫਾਂਸੀ ਚੜ੍ਹਨ ਤੱਕ ਵੀ।'

## ਅੰਧ-ਵਿਸ਼ਵਾਸ

*ਗੁਰਜੀਤ ਸਿੰਘ ਲੌਂਗੋਵਾਲ*

ਅੰਧਵਿਸ਼ਵਾਸਾਂ ਨੇ ਕਿੱਦਾਂ ਪਾਇਆ ਜਾਲ
ਹੋਇਆ ਮੇਰਾ ਦੇਸ਼ ਕੰਗਾਲ,
ਕੌਣ ਕਰੂ ਦੇਸ਼ ਦੀ ਸੰਭਾਲ।
ਬਾਬੇ ਥਾਂ-ਥਾਂ ਡੇਰੇ ਖੋਲ੍ਹਣ
ਲੋਕਾਂ ਵਿਚ ਫ਼ਿਰਕੂ ਜ਼ਹਿਰ ਘੋਲਣ।
ਲੋਕੀ ਵਿਚਾਰੇ ਮਗਰ ਪਏ ਬੋਲਣ
ਬਾਬਾ ਜੀ ਦੀ ਜੈ-ਜੈ ਕਾਰ।
ਕੌਣ ਕਰੂ...
ਜੋਤਿਸ਼ੀ ਅਪਣੀ ਦੁਕਾਨ ਚਲਾਵਣ,
ਚੱਕਰਾਂ ਦੇ ਵਿਚ ਸਭ ਨੂੰ ਪਾਵਣ।
ਉੱਲੂ ਅਪਣਾ ਸਿੱਧਾ ਕਰੀ ਜਾਵਣ,
ਲੋਕਾਂ ਨੂੰ ਕਰ ਰਹੇ ਬੇਹਾਲ।
ਕੌਣ ਕਰੂ...
ਧਰਮ ਦੇ ਨਾਂ ਤੇ ਲੁੱਟੀ ਜਾਂਦੇ,
ਮਿਹਨਤ ਦੀ ਕਮਾਈ ਖਾਂਦੇ।
ਜੋਤਿਸ਼ੀ-ਬਾਬੇ ਕਹਿੰਦੇ ਜਾਂਦੇ,
ਟਾਲ ਦਿਆਂਗੇ ਸਭ ਦਾ ਕਾਲ।
ਕੌਣ ਕਰੂ...
ਬਾਬੇ ਪਿੰਡ-ਪਿੰਡ ਗੇੜੇ ਲਾਉਂਦੇ
ਵਹਿਮਾਂ ਦੇ ਵਿਚ ਸਭ ਨੂੰ ਫਸਾਉਂਦੇ।
ਪਖੰਡਵਾਦ ਨੂੰ ਇਹ ਫੈਲਾਉਂਦੇ,
ਲਾ ਕੇ ਦੋ-ਤਿੰਨ ਚੇਲੇ ਨਾਲ।
ਕੌਣ ਕਰੂ....
ਤਰਕਸ਼ੀਲ ਸੋਚ ਅਪਣਾਓ
ਪਖੰਡਵਾਦ ਨੂੰ ਦੂਰ ਭਜਾਓ
ਅਪਣੇ ਮਨ ਨੂੰ ਆਪ ਜਗਾਓ
ਵਹਿਮਾਂ ਦਾ ਕਰਕੇ ਪਰਦਾਫਾਸ਼
ਫੇਰ ਹੋਊ ਮੇਰੇ ਦੇਸ਼ ਦੀ ਸੰਭਾਲ
ਫੇਰ ਹੋਊ ਮੇਰੇ ਦੇਸ਼ ਦੀ ਸੰਭਾਲ

### ਸ਼ੋਕ ਸਮਾਚਾਰ

ਮਾਝਾ ਜੋਨ ਦੀ ਜੰਡਿਆਲਾ ਇਕਾਈ ਦੇ ਮੁਖੀ ਸਤਨਾਮ ਜੰਡਿਆਲਾ ਦੀ ਮਾਤਾ ਸ੍ਰੀਮਤੀ ਭਲਵਿੰਦਰ ਕੌਰ ਸੁਪਤਨੀ ਸ੍ਰੀ ਅਵਤਾਰ ਸਿੰਘ ਜੀ ਦੀ ਮੌਤ ਅਤੇ ਸੁਸਾਇਟੀ ਦੀ ਮਹਿਲ ਕਲਾਂ ਇਕਾਈ ਦੇ ਪ੍ਰਚਾਰਕ ਅਤੇ ਸਰਗਰਮ ਮੈਂਬਰ ਸਾਥੀ ਗੁਰਜੰਟ ਸਿੰਘ ਸੋਢਾ ਉਰਫ ਡਾ. ਜੰਟਾ ਵਾਸੀ ਮਹਿਲ ਕਲਾਂ ਅਤੇ ਭਾਈ ਰੂਪਾ ਇਕਾਈ ਦੇ ਜਥੇਬੰਦਕ ਮੁਖੀ ਮਰਗਿੰਦਰ ਸਿੰਘ ਦੇ ਪਿਤਾ ਚਾਨਣ ਸਿੰਘ ਜੰਡੂ ਦੇ ਸਦੀਵੀ ਵਿਛੋੜੇ 'ਤੇ ਅਦਾਰਾ ਸ਼ੋਕ ਪ੍ਰਗਟ ਕਰਦਾ ਹੈ।

ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ. 4-93 ਆਡੀਟਰ, ਪੰਜਾਬ, ਚੰਡੀਗੜ੍ਹ ਦੇ ਮਿਤੀ 17.1.94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।





# ਰਾਮ ਸੇਤੂ ਵਿਵਾਦ

ਹੇਮ ਰਾਜ ਸਟੈਨੋ

ਰਾਮ ਸੇਤੂ (ਰਾਮ ਪੁਲ ) ਦਾ ਮੁੱਦਾ ਭਖਿਆ ਹੋਇਆ ਹੈ। ਸਾਡੀ ਵਿਚਾਰ-ਚਰਚਾ ਰਮਾਇਣ ਦੇ ਪਾਤਰਾਂ ਦੇ ਇਤਿਹਾਸਕ ਜਾਂ ਕਾਲਪਨਿਕ ਹੋਣ ਦੀ ਥਾਂ ਸਿਰਫ ਰਾਮ-ਪੁਲ ਨਾਲ ਜੁੜੇ ਪਹਿਲੂਆਂ 'ਤੇ ਹੀ ਰਹੇਗੀ।

**ਇਹ ਹੈ ਕੀ?** ਇਹ ਭਾਰਤ ਅਤੇ ਸ੍ਰੀ ਲੰਕਾ ਵਿਚਕਾਰ ਸਮੁੰਦਰ 'ਚ ਇੱਕ ਪੁਲ ਜਿਹਾ ਲਗਦਾ ਹੈ। ਇਹ ਲਗਭਗ 48 ਕਿਲੋਮੀਟਰ ਲੰਬਾ ਹੈ। ਇਸ ਦਾ ਕਾਫੀ ਹਿੱਸਾ ਸਮੁੰਦਰ 'ਚ ਡੂੰਘਾ ਸਮਾਇਆ ਹੋਇਆ ਹੈ ਤੇ ਕੁੱਝ ਤਿੰਨ ਫੁੱਟ ਤੋਂ ਲੈ ਕੇ 10 ਫੁੱਟ ਦੀ ਡੂੰਘਾਈ ਨਾਲ ਸਮੁੰਦਰ ਦੇ ਪਾਣੀ 'ਚ ਡੁੱਬੇ ਹੋਏ ਹਨ। ਇਸ ਦਾ ਕੁੱਝ ਭਾਗ ਅਜਿਹਾ ਵੀ ਹੈ ਜਿਸ 'ਤੇ ਚਹਿਲਕਦਮੀ ਕੀਤੀ ਜਾ ਸਕਦੀ ਹੈ।

**ਸੇਤੂ ਸਮੁੰਦਰਮ ਪ੍ਰਾਜੈਕਟ ਕੀ ਹੈ?** ਇਸ ਪ੍ਰਾਜੈਕਟ ਅਧੀਨ ਉਪਰੋਕਤ ਢਾਂਚੇ ਦਾ 300 ਮੀਟਰ ਚੌੜਾ ਅਤੇ 12 ਮੀਟਰ ਡੂੰਘਾ ਹਿੱਸਾ ਸਾਫ ਕੀਤਾ ਜਾਣਾ ਹੈ। ਇਸ ਦਾ ਮਕਸਦ ਇਹ ਹੈ ਕਿ ਭਾਰਤ ਦੇ ਪੂਰਬੀ ਅਤੇ ਪੱਛਮੀ ਤਟ ਦਰਮਿਆਨ ਚੱਲਣ ਵਾਲੇ ਸਮੁੰਦਰੀ ਜਹਾਜ਼ਾਂ ਲਈ ਮੌਜੂਦੇ ਲੰਮੇ ਰਸਤੇ ਨੂੰ ਘੱਟ ਕੀਤਾ ਜਾ ਸਕੇ। ਇਹ ਯੋਜਨਾ ਪੂਰੀ ਹੋਣ ਨਾਲ 780 ਕਿਲੋਮੀਟਰ ਦੀ ਦੂਰੀ ਘਟ ਜਾਵੇਗੀ ਅਤੇ ਸਫਰ ਵਿੱਚ 36 ਘੰਟੇ ਦਾ ਸਮਾਂ ਘੱਟ ਲੱਗਿਆ ਕਰੇਗਾ।

**ਰਾਮ ਸੇਤੂ ਨਾਮ ਕਦੋਂ ਪਿਆ?** ਇਸ ਆਕ੍ਰਿਤੀ ਨੂੰ ਪਹਿਲਾਂ ਐਡਮਜ਼ ਬਰਿੱਜ ਕਿਹਾ ਜਾਂਦਾ ਸੀ। ਨਾਸਾ ਏਜੰਸੀ ਵੱਲੋਂ ਸੰਨ 2000 ਵਿੱਚ ਇਸ ਦੇ ਪਹਿਲੇ ਚਿੱਤਰ ਲਏ ਗਏ। ਇਨ੍ਹਾਂ ਚਿੱਤਰਾਂ ਵਾਲੇ ਸਥਾਨ ਨੂੰ ਪਹਿਲਾਂ ਐਡਮਜ਼ ਬਰਿੱਜ ਕਿਹਾ ਜਾਂਦਾ ਸੀ। ਜਦੋਂ ਨਾਸਾ ਨੇ ਚਿੱਤਰ ਲਏ ਹਿੰਦੂਤਵੀ ਨੀਤੀ ਅਧੀਨ ਅਮੀਰਕਾ ਸਥਿੱਤ ਦੋ ਹਿੰਦੂ ਟੀ.ਵੀ. ਚੈਨਲਾਂ "ਵਿਸ਼ਨੂੰ" ਅਤੇ "ਇੰਡੋਲਿੰਕ ਕਾਮ" ਨੇ ਇਸ ਨੂੰ ਰਾਮ ਸੇਤੂ (ਰਾਮ ਪੁਲ) ਦਾ ਨਾਮ ਦੇ ਦਿੱਤਾ। ਸੋ, ਐਡਮਜ਼ ਬਰਿੱਜ, ਰਾਮ ਪੁਲ ਬਣ ਗਿਆ। ਸੋ 2002 ਤੋਂ ਪਹਿਲਾਂ ਰਾਮ ਸੇਤੂ ਦਾ ਕੋਈ ਨਾਮ ਨਹੀਂ ਸੀ ਅਤੇ ਨਾ ਹੀ ਇਸਦੀ ਭਾਰਤੀ ਨਕਸ਼ੇ 'ਤੇ ਕੋਈ ਹੋਂਦ ਸੀ ।

**ਰਮਾਇਣ:** ਹੁਣ ਵਿਵਾਦ ਛਿੜ ਜਾਣ 'ਤੇ (ਜਾਂ ਛੇੜਕੇ) ਸੰਘ ਪਰਿਵਾਰ ਕਹਿ ਰਿਹਾ ਹੈ ਕਿ ਇਸ ਦਾ ਜ਼ਿਕਰ ਬਾਲਮੀਕ ਰਮਾਇਣ ਵਿੱਚ ਹੈ। ਰਮਾਇਣ ਵਿੱਚ ਇਸਦਾ ਜ਼ਿਕਰ ਕਿਵੇਂ ਹੈ, ਉਸਤੋਂ ਪਹਿਲਾਂ ਸ੍ਰੀ ਰਾਮ ਨੂੰ ਪਈ ਇਸਦੀ ਜ਼ਰੂਰਤ ਸਬੰਧੀ ਵਿਚਾਰਦੇ ਹਾਂ।

ਰਮਾਇਣ ਵਿੱਚ ਸ੍ਰੀ ਰਾਵਣ ਦੀ ਭੈਣ, ਸਰੂਪ ਨਖਾਂ ਦਾ ਵਰਨਣ ਆਉਂਦਾ ਹੈ। ਉਹ ਸ੍ਰੀ ਰਾਮ ਦੀ ਕੁਟੀਆ 'ਚ ਆਉਂਦੀ ਹੈ। ਉੱਥੇ ਸੀਤਾ ਅਤੇ ਲਛਮਣ ਵੀ ਮੌਜੂਦ ਹਨ। ਉਹ ਸ੍ਰੀ ਰਾਮ ਅਤੇ ਲਛਮਣ ਕੋਲ ਵਿਆਹ ਦਾ ਪ੍ਰਸਤਾਵ ਰੱਖਦੀ ਹੈ। ਦੋਨੋਂ ਠੁਕਰਾ ਦਿੰਦੇ ਹਨ। ਫਿਰ ਲਛਮੰਣ ਆਪਣੇ ਵੱਡੇ ਭਰਾਤਾ ਦੀ ਆਗਿਆ ਦਾ ਪਾਲਣ ਕਰਦੇ ਹੋਏ ਤਲਵਾਰ ਨਾਲ ਸਰੂਪ ਨਖਾਂ ਦਾ ਨੱਕ-ਕੰਨ ਵੱਢ ਦਿੰਦਾ ਹੈ ਤਾਂ ਉਹ ਉਸੇ ਹਾਲਤ 'ਚ ਆਪਣੇ ਭਰਾ ਸ੍ਰੀ ਰਾਵਣ ਕੋਲ ਜਾਂਦੀ ਹੈ।

ਹੁਣ ਇੱਥੇ ਸਵਾਲ ਪੈਦਾ ਹੁੰਦਾ ਹੈ ਕਿ ਸ੍ਰੀ ਲੰਕਾ ਤੋਂ ਸਰੂਪਨਖਾ ਕਿਸ ਰਾਸਤਿਓਂ ਸ੍ਰੀ ਰਾਮ ਕੋਲ ਵਣਾ ਵਿੱਚ ਆਈ ਤੇ ਗਈ? ਜੇਕਰ ਸਰੂਪ ਨਖਾਂ ਬਗੈਰ ਪੁਲ ਤੋਂ ਆ ਜਾ ਸਕਦੀ ਹੈ ਤਾਂ ਸ੍ਰੀ ਰਾਮ ਕਿਉਂ ਨਹੀਂ ਜਾ ਸਕਦੇ? ਇਹ ਸਵਾਲ, ਜਵਾਬ ਮੰਗਦੇ ਹਨ। ਪਰ ਇਨ੍ਹਾਂ ਸਵਾਲਾਂ ਦਾ ਜਵਾਬ ਦੇਣ ਦੀ ਥਾਂ ਸੰਘ ਪਰਿਵਾਰ ਕਹਿ ਦਿੰਦਾ ਹੈ ਕਿ ਇਹ ਤਾਂ ਉਨ੍ਹਾਂ ਦੀ ਸ਼ਰਧਾ ਦਾ ਮਸਲਾ ਹੈ। ਚਲੋ ਖੈਰ...।

ਹੁਣ ਇਸ ਵਿਵਾਦਤ ਪੁਲ ਦਾ ਰਮਾਇਣ ਵਿਚਲਾ ਜ਼ਿਕਰ ਦੇਖਦੇ ਹਾਂ। ਰਮਾਇਣ 'ਚ ਵਰਨਣ ਹੈ ਕਿ ਸ੍ਰੀ ਰਾਮ ਨੂੰ ਸੀਤਾ ਨੂੰ ਛੁਡਾਉਣ ਖਾਤਰ ਜਦੋਂ ਸ੍ਰੀ ਲੰਕਾ ਜਾਣ ਦੀ ਜ਼ਰੂਰਤ ਪੈਂਦੀ ਹੈ ਤਾਂ ਉਹ ਸਮੁੰਦਰ ਨੂੰ ਕਠੋਰ ਸ਼ਬਦਾਂ ਵਿੱਚ ਸੰਬੋਧਨ ਕਰਦੇ ਹਨ। ਇਸਤੋਂ ਅਗਲਾ ਵਰਣਨ ਇਉਂ ਹੈ:

"ਫਿਰ ਸਮੁੰਦਰ ਦੇ ਵਿਚ ਸਾਗਰ ਖੁਦ ਮੂਰਤੀਮਾਨ ਹੋ ਕੇ ਪ੍ਰਗਟ ਹੋ ਗਿਆ...ਸ਼ਕਤੀਸ਼ਾਲੀ ਸਮੁੰਦਰ ਨੇ ਨੇੜੇ ਆ ਕੇ ਪਹਿਲਾਂ ਧਨੁੱਖ ਧਾਰਣ ਕਰਨ ਵਾਲੇ ਸ੍ਰੀ ਰਘੁਨਾਥ ਨੂੰ ਸੰਬੋਧਿਤ ਕੀਤਾ ਤੇ ਫਿਰ ਹੱਥ ਜੋੜ ਕੇ ਆਖਿਆ:

"ਹੇ ਪ੍ਰਿਯ, ਤੁਹਾਡੀ ਫੌਜ ਵਿੱਚ ਜੋ ਇਹ ਨਲ ਨਾਂ ਦਾ ਵਾਨਰ ਹੈ, ਉਹ ਸਾਖਿਆਤ ਵਿਸ਼ਵਕਰਮਾ ਦਾ ਪੁੱਤਰ ਹੈ। ਇਸ ਨੂੰ ਇਸ ਦੇ ਪਿਤਾ ਨੇ ਵਰ ਦਿੱਤਾ ਹੈ ਕਿ "ਤੂੰ ਮੇਰੀ ਹੀ ਤਰ੍ਹਾਂ ਸਭਨਾਂ ਸ਼ਿਲਪ ਕਲਾਵਾਂ 'ਚ ਨਿਪੁੰਨ ਹੋਵੇਂਗਾ।...ਉਹ ਮਹਾਨ ਉਤਸ਼ਾਹੀ ਵਾਨਰ ਆਪਣੇ ਪਿਤਾ ਵਾਂਗ ਹੀ ਸ਼ਿਲਪ ਦੇ ਕੰਮਾਂ 'ਚ ਸਮਰਥ ਹੈ। ਇਸ ਲਈ ਇਹ ਮੇਰੇ 'ਤੇ ਪੁਲ ਦਾ ਨਿਰਮਾਣ ਕਰੇ। ਮੈਂ ਉਸ ਪੁਲ ਨੂੰ ਧਾਰਣ ਕਰਾਂਗਾ।"

ਇਸ ਪ੍ਰਕਾਰ ਕਹਿਕੇ ਸਮੁੰਦਰ ਅਲੋਪ ਹੋ ਗਿਆ। ਉਸ ਵੇਲੇ ਵਾਨਰ-ਸ਼੍ਰੇਸ਼ਠ ਨਲ ਉੱਠ ਕੇ ਮਹਾਂਬਲੀ ਭਗਵਾਨ ਸ੍ਰੀ ਰਾਮ ਨੂੰ ਬੋਲਿਆ:

"ਹੇ ਸਵਾਮੀ, ਮੈਂ ਪਿਤਾ ਦੀ ਦਿੱਤੀ ਹੋਈ ਸ਼ਕਤੀ ਨੂੰ ਪਾ ਕੇ ਇਸ ਵਿਸਥਾਰ ਵਾਲੇ ਸਮੁੰਦਰ 'ਤੇ ਪੁਲ ਦਾ ਨਿਰਮਾਣ ਕਰਾਂਗਾ। ਮਹਾਂਸਾਗਰ ਨੇ ਠੀਕ ਕਿਹਾ ਹੈ।"

ਫਿਰ ਵਾਨਰ ਸੈਨਾ ਪੁਲ ਲਈ ਦਰਖਤ ਤੇ ਪੱਥਰ ਆਦਿ ਲਿਆਉਣ ਵਿੱਚ ਜੁਟ ਜਾਂਦੀ ਹੈ। ਬਾਲਮੀਕ ਅੱਗੇ ਲਿਖਦੇ ਹਨ:

"ਨਲ ਦੇ ਬਣਾਏ ਹੋਏ ਸੌ ਯੋਜਨ ਲੰਮੇ ਅਤੇ ਦਸ ਯੋਜਨ ਚੌੜੇ ਉਸ ਪੁਲ ਨੂੰ ਜਿਸਨੂੰ ਬਣਾਉਣਾ ਬਹੁਤ ਹੀ ਔਖਾ ਕੰਮ ਸੀ ਦੇਵਤਿਆਂ ਅਤੇ ਗੰਧਰਵਾਂ ਨੇ ਵੇਖਿਆ। ਵਾਨਰ ਵੀ ਇੱਧਰ ਉੱਧਰ ਉੱਛਲ-ਕੁੱਦ ਕੇ ਗਰਜਨਾ ਕਰਦੇ ਹੋਏ ਉਸ ਅਚਿੰਤ, ਅਸਹਿ, ਅਨੋਖੇ ਅਤੇ ਰੋਮਾਂਚਕਾਰੀ ਪੁਲ ਨੂੰ ਵੇਖ ਰਹੇ ਸਨ। ਸਾਰੇ ਪ੍ਰਾਣੀਆਂ ਨੇ ਸਮੁੰਦਰ ਵਿਚ ਪੁਲ ਬੰਨ੍ਹਣ ਦਾ ਇਹ ਕੰਮ ਵੇਖਿਆ।"

ਅੱਗੇ ਸੁਗ੍ਰੀਵ, ਸ੍ਰੀ ਰਾਮ ਨੂੰ ਕਹਿੰਦਾ ਹੈ: "ਵੀਰਵਰ, ਤੁਸੀਂ ਹਨੂੰਮਾਨ ਦੇ ਮੋਢੇ ਤੇ ਚੜ੍ਹ ਜਾਓ ਅਤੇ ਲਛਮਣ ਅੰਗਦ ਦੀ ਪਿੱਠ ਤੇ ਸਵਾਰ ਹੋ ਜਾਵੇ, ਕਿਉਂਕਿ ਇਹ ਸਮੁੰਦਰ ਬਹੁਤ ਲੰਮਾ-ਚੌੜਾ ਹੈ। ਇਹ ਦੋਵੇਂ ਵਾਨਰ ਆਕਾਸ਼ ਦੇ ਰਸਤੇ ਰਾਹੀਂ ਚਲ ਸਕਦੇ ਹਨ। ਇਹ ਦੋਵੇਂ ਤੁਸਾਂ ਦੋਹਾਂ ਭਰਾਵਾਂ ਨੂੰ ਉਠਾਕੇ ਉੱਡ ਸਕਣਗੇ।"

ਇਸ ਪ੍ਰਕਾਰ ਧਨੁੱਖ ਨੂੰ ਧਾਰਣ ਕਰਨ ਵਾਲੇ ਤੇ ਧਰਮਾਤਮਾ ਸ੍ਰੀ ਰਾਮ ਤੇ ਲਛਮਣ, ਸੁਗ੍ਰੀਵ ਨਾਲ ਉਸ ਫੌਜ ਦੇ ਅੱਗੇ ਅੱਗੇ ਚੱਲੋ।"[2]

ਇਸ ਬਿਰਤਾਂਤ ਤੋਂ ਸਵਾਲ ਤਾਂ ਹੋਰ ਬਹੁਤ ਉੱਠਦੇ ਹਨ ਪਰ ਅਸੀਂ ਪੁਲ ਨਾਲ ਸਬੰਧਤ ਸਵਾਲ ਹੀ ਲੈਂਦੇ ਹਾਂ:-

ਕਿ ਜਦੋਂ ਇਹ ਵਾਨਰਾਂ ਨੇ ਬਣਾਇਆ ਹੈ ਤਾਂ ਇਹ ਮਾਨਵ-ਨਿਰਮਾਣ ਕਿਵੇਂ ਹੋਇਆ? ਕੀ ਵਾਨਰ ਵੀ ਇੰਜਨੀਅਰਿੰਗ ਦਾ ਕੰਮ ਕਰ ਸਕਦੇ ਹਨ? ਜਾਂ ਫਿਰ ਉਦੋਂ ਦੇ ਵਾਨਰ ਮਨੁੱਖ ਨਾਲੋਂ ਜ਼ਿਆਦਾ ਬੁੱਧੀਮਾਨ ਅਤੇ ਕਲਾ-ਸੰਪੰਨ ਸਨ? ਜਦੋਂ ਪੁਲ ਹੀ ਬਣ ਗਿਆ ਸੀ ਤਾਂ ਸ੍ਰੀ ਰਾਮ ਤੇ ਲਛਮਣ ਨੂੰ ਹਨੂੰਮਾਨ ਤੇ ਅੰਗਦ ਦੇ ਮੋਢਿਆਂ ਤੇ ਪਿੱਠ 'ਤੇ ਸਵਾਰ ਹੋ ਕੇ ਸਮੁੰਦਰ ਪਾਰ ਕਰਨ ਦੀ ਕੀ ਲੋੜ ਪੈ ਗਈ? ਜਦੋਂ ਇਸਨੂੰ ਸ੍ਰੀ ਰਾਮ ਨੇ ਖੁਦ ਵਰਤਿਆ ਤੱਕ ਨਹੀਂ ਫਿਰ ਇਹ ਉਸ ਪ੍ਰਤੀ ਸ਼ਰਧਾ ਦਾ ਸਵਾਲ ਕਿਵੇਂ ਬਣ ਗਿਆ?

ਸੋ, ਰਮਾਇਣ ਦੀ ਕਹਾਣੀ ਪੁਲ ਦੇ ਬਣਨ ਬਾਰੇ ਸਿੱਟਾ ਕੱਢਣ ਦਾ ਆਧਾਰ ਬਣਨ ਦੀ ਥਾਂ ਹੋਰ ਅਨੇਕਾਂ ਹੀ ਸਵਾਲ ਖੜ੍ਹੇ ਕਰ ਦਿੰਦੀ ਹੈ ਜਿਹੜੇ ਨਾ ਤਾਂ ਸ਼ਰਧਾ ਵਾਲੀ ਗੱਲ ਦੀ ਪੂਰਤੀ ਕਰਦੇ ਹਨ ਅਤੇ ਨਾ ਹੀ ਵਿਗਿਆਨਕ ਤੌਰ 'ਤੇ ਖਰੇ ਉਤਰਦੇ ਹਨ।

ਜੇਕਰ ਸੰਘ ਪਰਿਵਾਰ ਦੀ ਰਮਾਇਣ ਵਿੱਚ ਪੂਰੀ ਆਸਥਾ ਹੈ ਤਾਂ ਉਨ੍ਹਾਂ ਨੂੰ ਇਹ ਪੁਲ ਦੇ ਵਾਨਰਾਂ ਦੁਆਰਾ ਬਣਾਏ ਜਾਣ ਵਾਲੇ ਤੱਥ ਨੂੰ ਪ੍ਰਵਾਨ ਕਰਨਾ ਚਾਹੀਦਾ ਹੈ। ਪਰ ਉਹ ਅਜਿਹਾ ਨਹੀਂ ਕਰਦੇ। ਕਿਉਂ? ਆਓ ਦੇਖੀਏ।

**ਧਰਮ ਦੇ ਨਾਂਅ 'ਤੇ ਫਿਰਕੂ ਸਿਆਸਤ:**

ਜਿਵੇਂ ਕਿ ਪਹਿਲਾਂ ਹੀ ਦੱਸਿਆ ਜਾ ਚੁੱਕਾ ਹੈ ਕਿ ਇਸ ਵਿਵਾਦ ਵਾਲੇ ਹਿੱਸੇ ਰਾਹੀਂ ਜਹਾਜ਼ ਨਹੀਂ ਲੰਘ ਸਕਦੇ। ਸਰਕਾਰ ਇਸਦੇ ਕੁੱਝ ਹਿੱਸੇ ਨੂੰ ਤੋੜਕੇ ਇਸ ਵਿੱਚ ਸਮੁੰਦਰ ਵਿੱਚ ਜ਼ਹਾਜ਼ਾਂ ਦੀ ਆਵਜਾਈ ਲਈ ਇੱਕ ਰਸਤਾ ਬਣਾਉਣੀ ਚਾਹੁੰਦੀ ਹੈ। ਇਸ ਬਾਰੇ ਸੁਪਰੀਮ ਕੋਰਟ ਵਿੱਚ ਕੇਸ ਵੀ ਚੱਲ ਰਿਹਾ ਹੈ। ਹੁਣ ਪੁਰਾਤੱਤਵ ਵਿਭਾਗ ਨੇ ਕੇਂਦਰੀ ਸਰਕਾਰ ਵੱਲੋਂ ਇੱਕ ਹਲਫੀਆ ਬਿਆਨ ਦਾਖਲ ਕੀਤਾ ਗਿਆ ਕਿ ਇਹ ਮਾਨਵ ਦੁਆਰਾ ਕੀਤਾ ਨਿਰਮਾਣ ਨਹੀਂ ਹੈ ਬਲਕਿ ਪ੍ਰਾਕ੍ਰਿਤਕ ਤੌਰ 'ਤੇ ਬਣਿਆ ਹੋਇਆ ਹੈ। ਨਾਲ ਹੀ ਹਲਫੀਆ ਬਿਆਨ ਵਿੱਚ ਇਹ ਵੀ ਕਿਹਾ ਗਿਆ ਕਿ ਰਮਾਇਣ ਦੇ ਸ੍ਰੀ ਰਾਮ ਸਮੇਤ ਸਾਰੇ ਪਾਤਰ ਇਤਿਹਾਸਕ ਨਹੀਂ। ਹੁਣ ਕਾਂਗਰਸ ਦੀ ਪ੍ਰਧਾਨ ਸੋਨੀਆ ਗਾਂਧੀ ਦੇ ਆਦੇਸ਼ 'ਤੇ ਸਰਕਾਰ ਵੱਲੋਂ ਇਹ ਹਲਫਨਾਮਾ ਵਾਪਿਸ ਲੈ ਲਿਆ ਗਿਆ ਹੈ ਤੇ ਇਸ ਵਿੱਚ ਸੋਧ ਕਰਕੇ ਦਾਖਲ ਕਰਨ ਦੀ ਸੁਪਰੀਮ ਕੋਰਟ ਵੱਲੋਂ ਆਗਿਆ ਲੈ ਲਈ ਗਈ ਹੈ।

ਪਰ ਇੱਥੇ ਸਵਾਲ ਤਾਂ ਇਹ ਉੱਠਦਾ ਹੈ ਕਿ ਕੀ ਸੁਪਰੀਮ ਕੋਰਟ ਵਿੱਚ ਕੇਸ ਰਮਾਇਣ ਜਾਂ ਇਸ ਵਿਚਲੇ ਪਾਤਰਾਂ ਦੇ ਮੁੱਦੇ ਦਾ ਚੱਲ ਰਿਹਾ ਸੀ ਜਿਸਦੀ ਮਜ਼ਬੂਰੀ ਵਜੋਂ ਅਜਿਹਾ ਹਲਫੀਆ ਬਿਆਨ ਦੇਣ ਦੀ ਜ਼ਰੂਰਤ ਪਈ? ਅਜਿਹਾ ਕੁੱਝ ਵੀ ਨਹੀਂ ਸੀ। ਕਿਸੇ ਵੀ ਧਰਮ-ਨਿਰਪੱਖ ਅਖਵਾਉਂਦੀ ਸਰਕਾਰ ਨੂੰ (ਕਿਸੇ ਪਾਰਟੀ, ਸੰਸਥਾ ਜਾਂ ਵਿਅਕਤੀ ਦੀ ਗੱਲ ਵੱਖਰੀ ਹੁੰਦੀ ਹੈ) ਕਿਸੇ ਵੀ ਧਰਮ 'ਚ ਮਾਨਤਾ ਪ੍ਰਾਪਤ ਪਾਤਰ ਨੂੰ ਇਤਿਹਾਸਕ ਅਤੇ ਗੈਰ-ਇਤਿਹਾਸਕ ਕਹਿੰਦਿਆਂ ਕਿਸੇ ਵੀ ਧਰਮ 'ਚ ਦਖਲ-ਅੰਦਾਜ਼ੀ ਕਰਨ ਦਾ ਹੱਕ ਕਿਵੇਂ ਹੈ?

ਕੀ ਇਹ ਕਾਂਗਰਸ ਪਾਰਟੀ ਦੇ ਇਸ਼ਾਰੇ 'ਤੋਂ ਬਿਨਾਂ ਕੀਤਾ ਗਿਆ? ਬਿਲਕੁਲ ਵੀ ਨਹੀਂ। ਇਸ ਤੋਂ ਸਪੱਸ਼ਟ ਜ਼ਾਹਰ ਹੋ ਜਾਂਦਾ ਹੈ ਕਿ ਇਹ ਸਭ ਕੁੱਝ ਕਾਂਗਰਸ ਦੀ ਸੋਚੀ ਸਮਝੀ ਨੀਤੀ ਅਧੀਨ ਕੀਤਾ ਗਿਆ। ਇਸ ਵਿਵਾਦ ਵਾਲੇ ਮੁੱਦੇ ਤੋਂ ਪਹਿਲਾਂ ਵੀ ਰਾਜੀਵ ਗਾਂਧੀ ਦੀ ਹਕੂਮਤ ਨੇ ਟੀ.ਵੀ. ਤੇ ਰਮਾਇਣ ਦਾ ਪ੍ਰਚਾਰ ਸ਼ੁਰੂ ਕੀਤਾ, ਬਾਬਰੀ ਮਸਜਿਦ ਦੇ ਜ਼ਿੰਦੇ ਖੁਲਵਾਏ, ਰਾਮ ਮੰਦਰ ਦਾ ਸ਼ਿਲਾ-ਨਿਆਸ ਸ਼ੁਰੂ ਕਰਵਾਇਆ। ਸੋ ਇਹ ਸਾਰਾ ਕੁੱਝ ਕਾਂਗਰਸ ਪਾਰਟੀ ਦੇ ਧਰਮ-ਨਿਰਪੱਖ ਹੋਣ ਦੇ ਮਖੌਟੇ ਨੂੰ ਲੀਰੋ-ਲੀਰ ਕਰਦਾ ਹੈ।

ਮੁਕਦੀ ਗੱਲ, ਕਾਂਗਰਸ ਵੱਲੋਂ ਆਉਣ ਵਾਲੀਆਂ ਲੋਕ ਸਭਾ ਦੀਆਂ ਚੋਣਾਂ ਵਿੱਚ ਵੋਟਾਂ ਵਟੋਰਨ ਲਈ ਖੇਡਿਆ ਇਹ ਇੱਕ ਫਿਰਕੂ ਪੱਤਾ ਹੈ। ਹੁਣ ਹਲਫਨਾਮੇ 'ਚ ਸੋਧ ਵੀ ਹਿੰਦੂਆਂ ਨੂੰ ਖੁਸ਼ ਕਰਕੇ ਉਨ੍ਹਾਂ ਦੀਆਂ ਵੋਟ-ਵਟੋਰਨ ਲਈ ਸੁੱਟਿਆ ਪੱਤਾ ਹੈ।

ਹੁਣ ਇਸ 'ਤੇ ਵਿਵਾਦ ਖੜ੍ਹਾ ਕਰਨ ਵਾਲੀ ਦੂਸਰੀ (ਸੰਘ) ਧਿਰ ਵੱਲ ਆਉਂਦੇ ਹਾਂ। ਕੇਂਦਰ 'ਚ ਭਾਜਪਾ ਦੀ ਅਗਵਾਈ ਵਾਲੀ ਐਨ.ਡੀ.ਏ. ਸਰਕਾਰ ਨੇ ਹੀ 2000-01 'ਚ ਸੇਤੂ ਸਮੁੰਦਰਮ ਪ੍ਰਾਜੈਕਟ ਨੂੰ ਨੇਪਰੇ ਚਾੜ੍ਹਨ ਦੀ ਸੰਭਾਵਨਾ ਦਾ ਪਤਾ ਲਗਾਉਣ ਲਈ ਭਾਰਤੀ ਭੂ-ਵਿਗਿਆਨਕ ਸਰਵੇਖਣ ਵਿਭਾਗ (ਜੀ.ਐਸ.ਆਈ.) ਨੂੰ ਇਨ੍ਹਾਂ ਤੱਥਾਂ ਦੀ ਜਾਂਚ ਕਰਨ ਬਾਰੇ ਕਿਹਾ। ਇਸ ਲਈ ਬੱਜਟ 'ਚ ਕਰੀਬ 5 ਕਰੋੜ ਰੁਪੈ ਰੱਖੇ। ਆਰ.ਐਸ.ਐਸ. ਦੀ ਸ਼ਾਖਾ ਹੋਣ ਕਰਕੇ ਭਾਜਪਾ ਨੇ ਵੀ ਹਿੰਦੂਤਵ ਦੀ ਨੀਤੀ ਅਧੀਨ 'ਸੇਤੂ ਸਮੁੰਦਰਮ' ਦਾ ਨਾਮ ਦਿੱਤਾ ਨਹੀਂ ਸਮੁੰਦਰੀ ਰਾਸਤੇ ਨੂੰ ਸਮੁੰਦਰਮ ਨਾਂਅ ਦੇਣ ਦੀ ਕੋਈ ਤੁਕ ਨਹੀਂ ਬਣਦੀ ਅਤੇ ਨਾ ਹੀ ਸੰਸਕ੍ਰਿਤ ਸਾਡੀ ਰਾਜ-ਭਾਸ਼ਾ ਹੈ ਜਿਸ ਕਰਕੇ ਭਾਜਪਾ ਨੂੰ 'ਸੇਤੂ ਸਮੁੰਦਰਮ' ਨਾਮ ਦੇਣ ਦੀ ਮਜ਼ਬੂਰੀ ਬਣ ਗਈ ਹੋਵੇ।

ਹੁਣ ਜੀ.ਐਸ.ਆਈ. ਨੇ ਦਰਸਾਇਆ ਹੈ ਕਿ ਇਸ ਆਦਮ-ਪੁਲ ਦੀ ਕਤਾਰਬੰਦੀ ਕਈ ਲੱਖ ਸਾਲ ਪਹਿਲਾਂ ਦੀ ਇਕ ਕੁਦਰਤੀ ਰਚਨਾ ਹੈ। ਇਹ ਕਿਸੇ ਮਨੁੱਖ ਦੁਆਰਾ ਨਹੀਂ ਕੀਤੀ ਗਈ।

ਅੱਗੇ। ਜੇਕਰ ਸੰਘ ਪਰਿਵਾਰ ਸ੍ਰੀ ਰਾਮ ਨੂੰ ਇਤਿਹਾਸਕ ਮੰਨਦੇ ਹਨ ਤਾਂ ਉਨ੍ਹਾਂ ਨੂੰ ਸ੍ਰੀ ਰਾਵਣ ਨੂੰ ਵੀ ਇਤਿਹਾਸਕ ਹਸਤੀ ਮੰਨਣਾ ਪਵੇਗਾ। ਉਹ ਕਹਿੰਦੇ ਹਨ ਕਿ ਸ੍ਰੀ ਰਾਮ ਨੂੰ ਗੈਰ-ਇਤਿਹਾਸਕ ਕਹਿਣ 'ਤੇ ਉਨ੍ਹਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚੀ ਹੈ। ਅਸੀਂ ਪਲ ਭਰ ਲਈ ਉਨ੍ਹਾਂ ਦੇ ਦਾਅਵੇ ਨੂੰ ਮੰਨ ਕੇ ਹੀ ਗੱਲ ਕਰਦੇ ਹਾਂ। ਉਨ੍ਹਾਂ ਨੂੰ ਇਹ ਪਤਾ ਹੈ ਕਿ ਮਹਾਂਰਾਸ਼ਟਰ ਵਿੱਚ ਹੀ ਨਹੀਂ ਬਲਕਿ ਲੰਕਾ ਨਿਵਾਸੀ ਵੀ ਸ੍ਰੀ ਰਾਵਣ ਨੂੰ ਉਵੇਂ ਪੂਜਦੇ ਹਨ ਜਿਵੇ ਲੋਕ ਸ੍ਰੀ ਰਾਮ ਨੂੰ ਪੂਜਦੇ ਹਨ। ਇਹ ਰਾਮ ਭਗਤ ਆਏ ਸਾਲ ਥਾਂ ਥਾਂ 'ਤੇ ਰਾਮ ਲੀਲ੍ਹਾ ਦਾ ਮੰਚਨ ਕਰਦੇ ਹਨ। ਕੀ ਰਾਮ ਲੀਲਾ ਵਿੱਚ ਜਦੋਂ ਸ੍ਰੀ ਰਾਵਣ ਦੀ ਭੈਣ ਸਰੂਪ ਨਖਾਂ ਦਾ ਨੱਕ ਵੱਢਦੇ ਦਿਖਾਇਆ ਜਾਂਦਾ ਹੈ ਤਾਂ ਸ੍ਰੀ ਰਾਵਣ ਦੇ ਸ਼ਰਧਾਲੂਆਂ ਅਤੇ ਲੰਕਾ ਨਿਵਾਸੀਆਂ ਦੀਆਂ ਭਾਵਨਾਵਾਂ ਨੂੰ ਕੋਈ ਠੇਸ ਨਹੀਂ ਪਹੁੰਚਦੀ? ਕੀ ਜਦੋਂ ਆਏ ਸਾਲ ਦੁਸਹਿਰੇ ਵਾਲੇ ਦਿਨ ਸ੍ਰੀ ਰਾਵਣ, ਉਨ੍ਹਾਂ ਦੇ ਭਰਾ ਸ੍ਰੀ ਕੁੰਭਕਰਨ ਅਤੇ ਲੜਕੇ ਮੇਘ ਨਾਥ ਦੇ ਪੁਤਲੇ ਜਲਾਏ ਜਾਂਦੇ ਹਨ ਤਾਂ ਸ੍ਰੀ ਰਾਵਣ ਦੇ ਸ਼ਰਧਾਲੂਆਂ ਦੀਆਂ ਭਾਵਨਾਵਾਂ ਨੂੰ ਠੇਸ ਨਹੀਂ ਪਹੁੰਚਦੀ? ਕੀ ਹਨੂੰਮਾਨ ਦੁਆਰਾ ਜਦੋਂ ਲੰਕਾ ਉਜਾੜੀ ਜਾਂ ਫੂਕੀ ਜਾਂਦੀ ਦਿਖਾਈ ਜਾਂਦੀ ਹੈ ਤਾਂ ਸ੍ਰੀ



ਲੰਕਾ ਦੇ ਨਿਵਾਸੀਆਂ ਦੀਆਂ ਕੌਮੀ ਭਾਵਨਾਵਾਂ ਨੂੰ ਕੋਈ ਠੇਸ ਨਹੀਂ ਪਹੁੰਚਦੀ? ਜੇਕਰ ਸਾਡੇ ਹਿੰਦੁਸਤਾਨ ਨੂੰ ਫੂਕਿਆ ਜਾਂਦਾ ਦਿਖਾਇਆ ਜਾਵੇ ਤਾਂ ਸਾਡੀਆਂ ਕੌਮੀ ਭਾਵਨਾਵਾਂ ਨੂੰ ਕੋਈ ਠੇਸ ਨਹੀਂ ਪਹੁੰਚੇਗੀ? (ਨਾਸਤਿਕਾਂ ਦੀਆਂ ਭਾਵਨਾਵਾਂ ਵਾਲੇ ਨੁਕਤੇ 'ਤੇ ਵਿਚਾਰ ਅੱਜ ਛੱਡ ਰਹੇ ਹਾਂ)।

ਇਹ ਸ੍ਰੀ ਰਾਮ ਦੇ ਪੂਜਨੀਯ ਹੋਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ 'ਚ ਸ੍ਰੀ ਰਾਮ ਦਾ ਜ਼ਿਕਰ ਹੋਣ ਦੀ ਗੱਲ ਕਰਦੇ ਹਨ। ਪਰ ਜ਼ਿਕਰ ਤਾਂ ਰਮਾਇਣ ਅੰਦਰ ਸ੍ਰੀ ਰਾਵਣ ਦਾ ਵੀ ਆਉਂਦਾ ਹੈ। ਜੇਕਰ ਜ਼ਿਕਰ ਹੀ ਕਿਸੇ ਦੇ ਪੂਜਨੀਕ ਹੋਣ ਦਾ ਪੈਮਾਨਾ ਹੈ ਤਾਂ ਫਿਰ ਸ੍ਰੀ ਰਾਵਣ ਵੀ ਪੂਜਨੀਯ ਬਣ ਜਾਂਦਾ ਹੈ। ਪਰ ਅਸੀਂ ਸਮਝਦੇ ਹਾਂ ਕਿ ਅਜਿਹਾ ਨਹੀਂ ਹੁੰਦਾ। ਕਿਸੇ ਧਾਰਮਿਕ ਗ੍ਰੰਥ ਜਾਂ ਕਿਸੇ ਹੋਰ ਲਿਖਤ ਵਿੱਚ ਕਿਸੇ ਦਾ ਜ਼ਿਕਰ ਆਉਣਾ ਹੀ ਆਪਣੇ ਆਪ 'ਚ ਉਸਦੀ ਹੋਂਦ ਨੂੰ ਜਾਂ ਉਸ ਦੇ ਪੂਜਣਯੋਗ ਹੋਣ ਨੂੰ ਸਵੀਕਾਰਨਾ ਨਹੀਂ ਹੁੰਦਾ। ਕੋਈ ਵੀ ਨਿਰਣਾ ਤਾਂ ਉਸ ਲਿਖਤ ਦਾ ਸਮੁੱਚਾ ਪ੍ਰਸੰਗ ਸਮਝਕੇ ਹੀ ਕੀਤਾ ਜਾ ਸਕਦਾ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਅਵਤਾਰ ਧਾਰਨ ਦੀ ਧਾਰਨਾ ਨੂੰ ਮੁੱਢੋ-ਸੁੱਢੋਂ ਰੱਦ ਕੀਤਾ ਗਿਆ ਹੈ। ਸਿੱਖਾਂ ਦੇ ਗੁਰੂ ਅਰਜਨ ਦੇਵ ਨੇ ਜੋ ਕਿਹਾ ਹੈ ਉਸਦਾ ਅਰਥ ਇਹ ਹੈ ਕਿ "ਭਟਕਣਾ ਦੇ ਕਾਰਨ ਕੁਰਾਹੇ ਪਏ ਹੋਏ ਮਨੁੱਖ! ਤੂੰ ਇਹ ਕੱਚੀਆਂ ਗੱਲਾਂ ਕਰ ਰਿਹਾ ਹੈਂ (ਕਿ ਪਰਮਾਤਮਾ ਨੇ ਭਾਦਰੋਂ ਵਦੀ ਅਸ਼ਟਮੀ ਨੂੰ ਕ੍ਰਿਸ਼ਨ-ਰੂਪ ਵਿਚ ਜਨਮ ਲਿਆ)। ਪਰਮਾਤਮਾ ਜੰਮਣ ਮਰਨ ਤੋਂ ਪਰ੍ਹੇ ਹੈ। ਹੇ ਭਾਈ! (ਤੇਰੀ ਇਹ ਕੱਚੀ ਗੱਲ ਹੈ ਕਿ) ਪਰਮਾਤਮਾ ਨੇ ਹੋਰ ਸਾਰੀਆਂ ਥਿੱਤਾਂ ਲਾਂਭੇ ਰਹਿਣ ਦਿੱਤੀਆਂ ਅਤੇ (ਭਾਦਰੋਂ ਵਦੀ) ਅਸ਼ਟਮੀ ਥਿੱਤ ਨੂੰ ਉਸ ਨੇ ਜਨਮ ਲਿਆ। ਹੇ ਭਾਈ! ਤੂੰ (ਕ੍ਰਿਸ਼ਨ-ਮੂਰਤੀ ਨੂੰ) ਲੋਰੀ ਦੇਂਦਾ ਹੈਂ (ਆਪਣੇ ਵਲੋਂ ਪਰਮਾਤਮਾ ਨੂੰ ਲੋਰੀ ਦੇਂਦਾ ਹੈ, ਤੇਰਾ ਇਹ ਕੰਮ) ਸਾਰੇ ਅਪਰਾਧਾਂ (ਦਾ ਮੂਲ ਹੈ)। ਸੜ ਜਾਏ (ਤੇਰਾ) ਉਹ ਮੂੰਹ ਜਿਸ ਦੇ ਰਾਹੀਂ ਤੂੰ ਆਖਦਾ ਹੈਂ ਕਿ ਮਾਲਕ-ਪ੍ਰਭੂ ਜੂਨਾਂ ਵਿਚ ਆਉਂਦਾ ਹੈ। ਹੇ ਭਾਈ! ਨਾਨਕ ਦਾ ਪਰਮਾਤਮਾ ਸਭ ਥਾਈਂ ਵਿਆਪਕ ਹੈ, ਉਹ ਨਾ ਜੰਮਦਾ ਹੈ, ਨਾ ਮਰਦਾ ਹੈ, ਨਾ ਆਉਂਦਾ ਹੈ ਨਾ ਜਾਂਦਾ ਹੈ।" ਇਸਤੋਂ ਸਪੱਸ਼ਟ ਹੈ ਕਿ ਗੁਰੂ ਗ੍ਰੰਥ ਸਾਹਿਬ, ਰਾਮ ਚੰਦਰ ਤਾਂ ਕੀ ਕਿਸੇ ਵੀ ਹੋਰ ਨੂੰ ਅਵਤਾਰ ਵਜੋਂ ਨਹੀਂ ਮੰਨਦਾ। ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਨ੍ਹਾਂ ਦੀ ਦਲੀਲ ਸਰਾਸਰ ਬੇਬੁਨਿਆਦ ਹੈ। ਸਗੋਂ ਇਹ ਗੁਰੂ ਗ੍ਰੰਥ ਸਾਹਿਬ ਦੇ ਗਲਤ ਅਰਥ ਦੇਣ ਵੇਲੇ ਸਿੱਖਾਂ ਦੀਆਂ ਭਾਵਨਾਵਾਂ ਦਾ ਖਿਆਲ ਵੀ ਨਹੀਂ ਰੱਖਦੇ।

ਸੋ ਇਸ ਸੰਘ ਪਰਿਵਾਰ ਨਾ ਦੂਸਰਿਆਂ ਦੀਆਂ ਧਾਰਮਿਕ ਭਾਵਨਾਵਾਂ ਦੀ ਕਦਰ ਕਰਦਾ ਹੈ ਅਤੇ ਨਾ ਹੀ ਕੌਮੀ ਭਾਵਨਾਵਾਂ ਦਾ ਖਿਆਲ ਰੱਖਦੇ ਹਨ। ਇਸ ਤੋਂ ਅੱਗੇ ਇਹ ਮਸਲਾ ਵੀ ਇਨ੍ਹਾਂ ਲਈ ਧਾਰਮਿਕ ਭਾਵਨਾਵਾਂ ਦਾ ਨਹੀਂ ਹੈ। ਕਿਉਂ? ਆਓ ਦੇਖੀਏ।

ਹੁਣ ਭਾਰਤੀ ਭੂ-ਵਿਗਿਆਨਕ ਸਰਵੇਖਣ ਵਿਭਾਗ ਨੇ ਨਿਰਣਾ ਦਿੱਤਾ ਹੈ ਕਿ ਇਹ ਮਾਨਵ-ਨਿਰਮਾਣ ਨਹੀਂ ਹੈ ਬਲਕਿ ਪ੍ਰਕ੍ਰਿਤਕ ਹੈ ਤਾਂ ਸੰਘ ਪਰਿਵਾਰ ਕਹਿ ਰਿਹਾ ਹੈ ਕਿ ਸ਼ਰਧਾ ਅਤੇ ਵਿਗਿਆਨ ਜਾਂ ਤਰਕ ਦਾ ਕੋਈ ਸਬੰਧ ਨਹੀਂ। ਚਲੋ ਖੈਰ...। ਪਰ ਜੇਕਰ ਉਹ ਆਪਣੀ ਸ਼ਰਧਾ 'ਚ ਵਿਗਿਆਨ ਦੇ ਦਖਲ ਨੂੰ ਗਲਤ ਸਮਝਦੇ ਹਨ ਤਾਂ ਫਿਰ ਉਹ ਰਾਮ ਸੇਤੂ ਨੂੰ ਬਚਾਉਣ ਲਈ ਵਿਗਿਆਨ ਦਾ ਸਹਾਰਾ ਕਿਉਂ ਲੈਂਦੇ ਹਨ? ਉਹ ਇਉਂ ਕਿ ਉਹ ਕਹਿੰਦੇ ਹਨ ਜੇਕਰ ਇਸ ਵਿੱਚ ਕੋਈ ਭੰਨ-ਤੋੜ ਕੀਤੀ ਜਾਂਦੀ ਹੈ ਤਾਂ ਸਾਡੇ ਦੇਸ਼ ਨੂੰ ਤਬਾਹਕੁੰਨ ਸੁਨਾਮੀ ਲਹਿਰਾਂ ਤੋਂ ਕੌਣ ਬਚਾਵੇਗਾ? ਜਾਂ ਫਿਰ ਇਸ ਸਥਾਨ 'ਤੇ ਥੋਰੀਅਮ (ਜੋ ਐਟਮਿਕ ਊਰਜਾ ਪੈਦਾ ਕਰਨ ਲਈ ਬਾਲਣ ਦੇ ਕੰਮ ਵਜੋਂ ਆਉਂਦੇ ਹੈ) ਦੇ ਭੰਡਾਰ ਹਨ। ਹੁਣ ਇਹ ਦੋਨੋਂ (ਜਾਂ ਜੇਕਰ ਹੋਰ ਵੀ ਅਜਿਹੀਆਂ ਕੋਈ ਹੋਣ) ਇਨ੍ਹਾਂ ਦਾ ਨਿਰਣਾ ਵਿਗਿਆਨ ਹੀ ਕਰ ਸਕਦਾ ਹੈ। ਇੱਥੇ ਆ ਕੇ ਉਹ ਵਿਗਿਆਨ ਦਾ ਸ਼ਰਧਾ 'ਚ ਦਖਲ ਨੂੰ ਠੀਕ ਸਮਝਣ ਲੱਗ ਪੈਂਦੇ ਹਨ। ਇਹ ਇਨ੍ਹਾਂ ਦੀ ਸਵੈ-ਵਿਰੋਧੀ ਪੁਜੀਸ਼ਨ ਬਣ ਜਾਂਦੀ ਹੈ ਕਿਉਂਕਿ ਜੇਕਰ ਤਾਂ ਗੱਲ ਰਾਮ ਸੇਤੂ ਦੇ ਮਾਨਵ-ਨਿਰਮਾਣ ਜਾਂ ਪ੍ਰਕ੍ਰਿਤਕ ਤੌਰ 'ਤੇ ਹੋਣ ਦਾ ਫੈਸਲਾ ਕਰਨ ਦੀ ਹੋਵੇ ਤਾਂ ਇਹ ਕਹਿੰਦੇ ਹਨ ਵਿਗਿਆਨ ਨੂੰ ਸ਼ਰਧਾ 'ਚ ਦਖਲ ਦੇਣਾ ਸਖਤ ਮਨ੍ਹਾ ਹੈ ਪਰ ਜੇਕਰ ਉਸੇ ਸ਼ਰਧਾ ਅਨੁਸਾਰ ਕਿਸੇ ਸਥਾਨ ਦੀ ਪੁਸ਼ਟੀ ਕਰਨ ਦਾ ਸੁਆਲ ਹੋਵੇ ਤਾਂ ਫਿਰ ਵਿਗਿਆਨ ਠੀਕ।

ਇਹ 'ਸੇਤੂ ਸਮੁੰਦਰਮ' ਵਾਲਾ ਪ੍ਰੋਜੈਕਟ ਇਨ੍ਹਾਂ ਦੀ ਹੀ ਅਟੱਲ ਬਿਹਾਰੀ ਵਾਜਪਾਈ ਦੀ ਸਰਕਾਰ ਨੇ ਪ੍ਰਵਾਨ ਕੀਤਾ ਸੀ ਅਤੇ ਇਸ ਪ੍ਰਾਜੈਕਟ ਨੂੰ ਪਾਸ ਕਰਾਉਣ ਦੀ ਜ਼ਿੰਮੇਵਾਰੀ ਵੀ ਖੁਦ ਭਾਜਪਾ ਦੇ ਦੋ ਮੰਤਰੀਆਂ ਵਿਜੈ ਗੋਇਲ ਅਤੇ ਵੇਦ ਪ੍ਰਕਾਸ਼ ਗੋਇਲ ਨੇ ਨਿਭਾਈ ਸੀ। ਉਦੋਂ ਇਹ ਸਾਰਾ ਸੰਘ ਪਰਿਵਾਰ ਚੁੱਪ ਕਿਉਂ ਰਿਹਾ? ਕੀ ਉਦੋਂ ਇਨ੍ਹਾਂ ਦੀ ਧਾਰਮਿਕ ਭਾਵਨਾ ਨੂੰ ਕੋਈ ਠੇਸ ਨਹੀਂ ਪਹੁੰਚੀ? ਇਹ ਅੰਬਿਕਾ ਸੋਨੀ ਅਤੇ ਪ੍ਰਧਾਨ ਮੰਤਰੀ ਮਨਮੋਹਨ ਸਿੰਘ ਤੋਂ ਜਨਤਕ ਮੁਆਫੀ ਦੀ ਮੰਗ ਕਰਦੇ ਹਨ ਪਰ ਸੇਤੂ ਸਮੁੰਦਰਮ ਪ੍ਰਾਜੈਕਟ ਨੂੰ ਪ੍ਰਵਾਨਗੀ ਦੇਣ ਵਾਲੇ ਅਡਵਾਨੀ ਵਰਗੇ ਅਜੇ ਵੀ ਉਵੇਂ ਹੀ ਇਨ੍ਹਾਂ ਦੇ ਸਿਰਮੌਰ ਆਗੂ ਬਣੇ ਹੋਏ ਹਨ! ਕੀ ਸਰਕਾਰਾਂ ਜਾਂ ਪਾਰਟੀਆਂ ਦੇ ਬਦਲ ਜਾਣ ਨਾਲ ਧਾਰਮਿਕ ਭਾਵਨਾਵਾਂ ਬਦਲ ਜਾਂਦੀਆਂ ਹਨ? ਜੇਕਰ ਇਹ ਮਸਲਾ ਧਾਰਮਿਕ ਭਾਵਨਾਵਾਂ ਵਾਲਾ ਹੁੰਦਾ ਤਾਂ ਇਨ੍ਹਾਂ ਦੀ ਆਪਣੀ ਸਰਕਾਰ ਵੇਲੇ ਵੀ ਉੱਠਣਾ ਚਾਹੀਦਾ ਸੀ ਜੋ ਨਹੀਂ ਉੱਠਿਆ। ਇਸ ਲਈ ਸਾਫ ਹੈ ਕਿ ਮਸਲਾ ਧਾਰਮਿਕ ਭਾਵਨਾਵਾਂ ਦਾ ਨਹੀਂ ਬਲਕਿ ਆਉਣ ਵਾਲੀਆਂ ਲੋਕ ਸਭਾ ਚੋਣਾਂ ਦੌਰਾਨ ਰਾਮ-ਰਾਮ ਕਰਦੇ ਹੋਏ ਰਾਮ ਪੁਲ ਦੇ ਰਾਮ-ਬਾਣ ਰਾਹੀਂ ਦਿੱਲੀ 'ਤੇ ਜਿੱਤ ਪ੍ਰਾਪਤ ਕਰਕੇ ਸਰਕਾਰ ਬਣਾਉਣ ਦਾ ਹੈ। ਸੰਘ ਪਰਿਵਾਰ ਦੀ ਸਿਆਸੀ ਸ਼ਾਖਾ ਭਾਜਪਾ ਵੱਲੋਂ ਇਸ ਨੂੰ ਆਉਂਦੀਆਂ ਲੋਕ ਸਭਾ ਚੋਣਾਂ ਵਿੱਚ ਮੁੱਖ ਮੁੱਦਾ ਬਣਾਉਣ ਦਾ ਐਲਾਨ ਕਰਨਾ ਇਸ ਦਾ ਸਪੱਸ਼ਟ ਸਬੂਤ ਹੈ।

**ਰਾਮ ਤੇ ਰਾਸ਼ਟਰ ਦੇ ਸਬੰਧਾਂ ਦਾ ਮੁੱਦਾ:**

ਇਹ ਕਹਿ ਰਹੇ ਹਨ ਕਿ ਜੇਕਰ ਸ੍ਰੀ ਰਾਮ ਹੀ ਨਾ ਰਹੇ ਤਾਂ ਸਾਡੇ ਰਾਸ਼ਟਰ ਦੀ ਕੋਈ ਹੋਂਦ ਹੀ ਨਹੀਂ ਰਹੇਗੀ। ਕੀ ਸ੍ਰੀ ਰਾਮ ਦੇ ਅਵਤਾਰ ਧਾਰਨ ਬਾਅਦ ਹੀ ਸਾਡੇ ਦੇਸ਼ ਦੀ ਹੋਂਦ ਬਣੀ? ਕੀ ਸ੍ਰੀ ਰਾਮ ਦੇ ਇਤਿਹਾਸਕ ਤੌਰ 'ਤੇ (ਇਨ੍ਹਾਂ ਅਨੁਸਾਰ) ਇੱਥੇ ਨਾ ਰਹਿਣ ਨਾਲ ਸਾਡੇ ਦੇਸ਼ ਦੀ ਹੋਂਦ ਮਿਟ ਗਈ? ਸਭ ਨੂੰ ਪਤਾ ਹੈ ਕਿ ਸ੍ਰੀ ਰਾਮ ਤੋਂ ਪਹਿਲਾਂ ਵੀ ਦੇਸ਼ ਦੀ ਹੋਂਦ ਸੀ ਅਤੇ ਉਨ੍ਹਾਂ ਤੋਂ ਬਾਅਦ ਵੀ ਰਹਿ ਰਹੀ ਹੈ। ਸ੍ਰੀ ਰਾਮ ਨੂੰ ਵਿਸ਼ਨੂੰ ਦਾ ਅਵਤਾਰ ਮੰਨਿਆ ਜਾਂਦਾ ਹੈ। ਇਸੇ ਤਰ੍ਹਾਂ ਸਾਡੇ ਗੁਆਂਢੀ ਦੇਸ਼ ਨੇਪਾਲ ਅੰਦਰ ਉੱਥੋਂ ਦੇ ਹਰ ਰਾਜੇ ਨੂੰ ਵਿਸ਼ਨੂੰ ਦਾ ਅਵਤਾਰ ਮੰਨਿਆ ਜਾਂਦਾ ਰਿਹਾ ਹੈ। ਪਰ ਅੱਜ ਉਸ ਵਿਸ਼ਨੂੰ ਦੇ ਅਵਤਾਰ (ਰਾਜੇ) ਨੂੰ ਉੱਥੋਂ ਦੇ ਲੋਕਾਂ ਨੇ ਗੱਦੀਓਂ ਲਾਹ

ਦਿੱਤਾ ਹੋਇਆ ਹੈ। ਉਹ ਦੇਸ਼ ਧਰਮ-ਨਿਰਪੱਖ ਕਹਾਉਣ ਲੱਗ ਪਿਆ ਹੈ। ਕੀ ਨੇਪਾਲ ਦੀ ਹੋਂਦ ਮਿਟ ਗਈ? ਇਹ ਸਭ ਕੁੱਝ ਅੱਖਾਂ ਦੇ ਸਾਹਮਣੇ ਵਾਪਰਨ 'ਤੇ ਵੀ ਇਹ ਕਹੀ ਜਾ ਰਹੇ ਹਨ ਕਿ ਸ੍ਰੀ ਰਾਮ ਬਿਨਾਂ ਰਾਸ਼ਟਰ ਦੀ ਕੋਈ ਹੋਂਦ ਨਹੀਂ ਰਹਿਣੀ।

ਬੱਸ, ਰਾਮ ਪੁਲ ਬਾਰੇ ਇਨ੍ਹਾਂ ਦੇ ਸਾਰੇ ਰੌਲੇ ਦਾ ਸਾਰ-ਤੱਤ ਇਉਂ ਬਣ ਜਾਂਦਾ ਹੈ: ਜਿਵੇਂ ਕਾਂਗਰਸ ਵੱਲੋਂ ਕਦੇ ਇੰਦਰਾ, ਇੰਡੀਆ ਹੈ ਦਾ ਨਾਅਰਾ ਲਾਇਆ ਗਿਆ ਸੀ ਇਵੇਂ ਇਹ ਹਿੰਦੂਤਵੀਏ ਕਹਿ ਰਹੇ ਹਨ ਕਿ ਸ੍ਰੀ ਰਾਮ ਹੀ ਰਾਸ਼ਟਰ ਹਨ(ਅਸੀਂ ਇੰਦਰਾ ਗਾਂਧੀ ਦੀ ਤੁਲਨਾ ਸ੍ਰੀ ਰਾਮ ਨਾਲ ਨਹੀਂ ਕਰ ਰਹੇ), ਸ੍ਰੀ ਰਾਮ ਵਿਸ਼ਨੂੰ ਦੇ ਅਵਤਾਰ ਹਨ, ਇਹ ਹਿੰਦੂਆਂ ਦੇ ਪੂਜਨੀਯ ਹਨ, ਸ੍ਰੀ ਰਾਮ ਨੂੰ ਪੂਜਣ ਵਾਲਾ ਧਰਮ ਹੀ ਇਸ ਦੇਸ਼ ਦਾ ਧਰਮ ਹੋਣਾ ਚਾਹੀਦਾ ਹੈ। ਭਾਵ ਕਿ ਇਹ ਦੇਸ਼ 'ਚ ਸਿਰਫ ਹਿੰਦੂ ਧਰਮ ਦੀ ਹੀ ਸਰਦਾਰੀ ਹੋਣੀ ਚਾਹੀਦੀ ਹੈ ਕਿਉਂਕਿ ਇਹ ਦੇਸ਼ ਹੀ ਹਿੰਦੂਆਂ ਦਾ ਹੈ। ਬਾਕੀ? ਆਰ.ਐਸ.ਐਸ. ਦਾ ਅਜੰਡਾ ਕਹਿੰਦਾ ਹੈ, "ਕਮਿਊਨਿਜ਼ਮ, ਕਮਿਊਨਿਸਟਾਂ, ਅੰਬੇਡਕਰਵਾਦ ਅਤੇ ਉਸਦੇ ਹਮਾਇਤੀਆਂ, ਇਸਲਾਮੀ ਸਿੱਖਿਆਵਾਂ, ਈਸਾਈ ਮਿਸ਼ਨਰੀਆਂ ਦੇ ਪ੍ਰਚਾਰਕਾਂ 'ਤੇ ਹਮਲਿਆਂ ਨੂੰ ਤੇਜ਼ ਕੀਤਾ ਜਾਵੇ।" ਇਸ ਲਈ ਜਿਹੜੇ ਤਾਂ ਨਾਸਤਿਕ ਘੇਰੇ ਵਾਲੇ ਜਾਂ ਇਸ ਦੇਸ਼ੋਂ ਬਾਹਰ ਪੈਦਾ ਹੋਏ ਧਰਮਾਂ ਦੇ ਸਾਡੇ ਦੇਸ਼ ਵਿਚਲੇ ਅਨੁਆਈਆਂ ਦਾ ਤਾਂ ਦਾਨਵਾਂ ਦੀ ਤਰ੍ਹਾਂ ਖੁਰਾ-ਖੋਜ ਮਿਟਾ ਦਿੱਤਾ ਜਾਵੇਗਾ। ਬਾਕੀ ਦੀਆਂ ਧਾਰਮਿਕ ਘੱਟ-ਗਿਣਤੀਆਂ ਕਿੱਧਰ ਜਾਣਗੀਆਂ? ਸੰਘ ਪਰਿਵਾਰ ਦੇ ਮੁਖੀ ਗੋਲਵਾਲਕਰ ਅਨੁਸਾਰ, "ਹਿੰਦੁਸਤਾਨ ਅੰਦਰ ਗੈਰ-ਹਿੰਦੂ ਜਨਤਾ ਨੂੰ ਲਾਜ਼ਮੀ ਹਿੰਦੂ ਸਭਿਆਚਾਰ ਅਤੇ ਭਾਸ਼ਾ ਅਪਣਾਉਣੀ ਚਾਹੀਦੀ ਹੈ ਅਤੇ ਹਿੰਦੂ ਧਰਮ ਦਾ ਆਦਰ ਕਰਨਾ ਚਾਹੀਦਾ ਹੈ।" ਅਤੇ ਜੇਕਰ ਉਹ ਇਉਂ ਨਹੀਂ ਕਰਦੇ ਤਾਂ, "ਉਹ ਕਿਸੇ ਕਿਸਮ ਦਾ ਹੱਕ ਨਾ ਮੰਗਣ ...ਇੱਥੋਂ ਤੱਕ ਕਿ ਉਨ੍ਹਾਂ ਨੂੰ ਕੋਈ ਸ਼ਹਿਰੀ ਅਧਿਕਾਰ ਵੀ ਨਹੀਂ ਹੋਣਗੇ।" ਬਸ ਬਾਕੀ ਦੀਆਂ ਧਾਰਮਿਕ ਘੱਟ-ਗਿਣਤੀਆਂ ਨੂੰ ਦੂਸਰੇ ਨੰਬਰ ਦੇ ਸ਼ਹਿਰੀ (ਅਸਲ 'ਚ ਦਾਸ) ਬਣਕੇ ਰਹਿਣਾ ਪਵੇਗਾ। ਸੋ ਧਰਮ ਦੇ ਨਾਂ ਹੇਠ ਇੱਕ ਫਾਸ਼ੀ ਰਾਜ (ਅਖੌਤੀ ਹਿੰਦੂ ਰਾਸ਼ਟਰ) ਸਥਾਪਤ ਕੀਤਾ ਜਾਵੇਗਾ ਜਿਸ ਵਿੱਚ ਵਿਰੋਧੀ ਆਵਾਜ਼ ਕੱਢਣ ਵਾਲੇ ਦਾ ਗਲ ਕੱਟ ਦਿੱਤਾ ਜਾਇਆ ਕਰੇਗਾ। ਇਹ ਸਾਡਾ ਕੋਈ ਦੋਸ਼ ਨਹੀਂ ਹੈ। ਸਾਰੇ ਦੇਖ ਸਕਦੇ ਹੋ ਕਿ ਅਜੇ ਤਾਂ ਇਹ ਮਨਸੂਬਾ ਸਿਰੇ ਵੀ ਨਹੀਂ ਚੜ੍ਹਿਆ ਪਰ ਡੀ.ਐਮ.ਕੇ. ਪਾਰਟੀ ਦੇ ਮੁਖੀ, ਤਾਮਿਲਨਾਡੂ ਦੇ ਮੁੱਖ-ਮੰਤਰੀ ਤੇ ਇੱਕ ਸਾਹਿਤਕਾਰ, ਕਰੁਨਾਨਿਧੀ ਨੂੰ 'ਅਧਰਮੀ' ਕਹਿਕੇ ਉਸ ਦਾ ਸਿਰ ਵੱਡਣ ਅਤੇ ਜੀਭ ਕੱਟਣ ਦਾ ਫਤਵਾ ਜਾਰੀ ਕਰ ਦਿੱਤਾ ਗਿਆ ਹੈ। ਅਤੇ ਉਸਦੇ ਪੁਤਲੇ ਨਾਲ ਅਜਿਹਾ ਕੀਤਾ ਵੀ ਗਿਆ ਹੈ। ਨਾਲ ਦੀ ਨਾਲ ਇਹ ਵੀ ਕਿਹਾ ਗਿਆ ਹੈ ਕਿ ਇਹ ਤਾਂ ਹਾਲੇ ਹਿੰਦੂ ਧਰਮ ਦੀ ਉਦਾਰਤਾ ਹੈ ਕਿ ਉਸ ਨਾਲ ਅਜਿਹਾ ਕੀਤਾ ਗਿਆ ਹੈ। ਇੱਥੇ ਇੱਕ ਗੱਲ ਸਾਡੇ ਦੇਸ਼ ਦੇ ਉਸ ਹਿੱਸੇ ਨਾਲ ਵੀ ਗੱਲ ਕਰਨੀ ਬਣਦੀ ਹੈ ਜੋ ਹਿੰਦੂ ਭਾਈਚਾਰਾ ਕਹਿਲਾਉਂਦਾ ਹੈ। ਉਹ ਇਹ ਹੈ ਕਿ ਉਹ ਇਹ ਨਾ ਸਮਝ ਲੈਣ ਕਿ ਹਿੰਦੂ ਰਾਸ਼ਟਰ ਸਥਾਪਤ ਹੋ ਜਾਣ ਨਾਲ ਗਰੀਬ ਹਿੰਦੂ ਖੁਸ਼ਹਾਲ ਜੀਵਨ ਬਤੀਤ ਕਰਨਗੇ। ਸੰਘ ਪਰਿਵਾਰ ਜਿਸ ਸ੍ਰੀ ਰਾਮ ਦੀ ਓਟ ਲੈ ਕੇ ਇਸ ਚੰਦਰੇ ਮਨਸੂਬੇ ਦੀ ਪ੍ਰਾਪਤੀ ਵਿੱਚ ਲੱਗਿਆ ਹੋਇਆ, ਕੀ ਜਦੋਂ ਉਹ (ਸ੍ਰੀ ਰਾਮ) ਆਪ ਇਸ ਜਗਤ ਵਿਚ ਵਿਚਰਦੇ ਸਨ ਉਦੋਂ ਗਰੀਬ-ਗੁਰਬੇ ਨਹੀਂ ਸਨ। ਸਾਨੂੰ ਸ੍ਰੀ ਰਾਮ ਵੱਲੋਂ ਸਾਂਬਰੀ ਭੀਲਣੀ ਦੇ ਬੇਰ ਖਾਣ ਦੀ ਕਥਾ ਆਮ ਸੁਣਾਈ ਜਾਂਦੀ ਹੈ। ਇਹ ਤੱਥ ਕੀ ਪ੍ਰਗਟ ਕਰਦਾ ਹੈ? ਇਹੀ ਕਿ ਉਦੋਂ ਵੀ ਕਿੰਨੀ ਹੀ ਜਨਤਾ ਦਾ ਜੀਵਨ ਪੱਧਰ ਇਨ੍ਹਾਂ ਨੀਵਾਂ ਸੀ ਕਿ ਉਸ ਕੋਲ ਆਪਣੇ ਸਭ ਤੋਂ ਸਤਿਕਾਰਤ ਮਹਿਮਾਨ ਨੂੰ ਸਿਵਾਏ ਬੇਰਾਂ ਤੋਂ ਦੇਣ ਲਈ ਕੁੱਝ ਵੀ ਨਹੀਂ ਸੀ। ਇਹੀ ਨਹੀਂ ਬਲਕਿ ਉਦੋਂ ਵੀ ਦਾਸ-ਦਾਸੀਆਂ ਸਨ। ਕੈਕੇਈ ਨੂੰ ਇਹ ਰਾਜ਼ ਦੱਸਣ ਵਾਲੀ ਉਸਦੀ ਦਾਸੀ ਹੀ ਸੀ ਕਿ ਉਸਦੇ ਪੁੱਤਰ ਭਰਤ ਨੂੰ ਛੱਡ ਕੇ ਰਾਜਾ ਦਸਰਥ, ਸ੍ਰੀ ਰਾਮ ਨੂੰ ਰਾਜ ਭਾਗ ਦੇਣ ਜਾ ਰਹੇ ਹਨ। ਇਹ ਦਾਸੀ, ਕੈਕੇਈ ਨੂੰ ਉਸਦੇ ਪੇਕਿਆਂ ਵੱਲੋਂ ਦਾਜ ਵਿੱਚ ਦਿੱਤੀ ਗਈ ਸੀ। ਇਸ ਤੋਂ ਜ਼ਾਹਰ ਹੁੰਦਾ ਹੈ ਕਿ ਉਦੋਂ ਮਨੁੱਖਾਂ ਨੂੰ ਵੀ ਵਸਤੂਆਂ ਵਾਂਗ ਦਾਜ ਵਿੱਚ ਦੇਣ ਦੀ ਪ੍ਰਥਾ ਕਾਇਮ ਰੱਖਣ ਵਾਲਾ ਰਾਜ-ਪ੍ਰਬੰਧ ਸੀ।

ਹੁਣ ਅਸੀਂ ਇਸ ਸਾਰੀ ਵਿਚਾਰ-ਚਰਚਾ 'ਚੋਂ ਨਿਕਲਦੇ ਸਿੱਟਿਆਂ ਅਤੇ ਕਾਰਜ ਦੀ ਨਿਸ਼ਾਨਦੇਹੀ ਕਰਦੇ ਹਾਂ।

**ਸਿੱਟੇ:** ਪਹਿਲਾ, ਇਹ ਰਾਮ ਸੇਤੂ (ਰਾਮ ਪੁਲ) ਨਾਂ ਦੀ ਕੋਈ ਸ਼ੈਅ ਹੈ ਹੀ ਨਹੀ ਸੀ, ਇਹ ਤਾਂ ਪ੍ਰਕ੍ਰਿਤਕ ਤੌਰ 'ਤੇ ਬਣਿਆ ਇੱਕ ਢਾਂਚਾ ਹੈ। ਪ੍ਰਕ੍ਰਿਤਕ ਤੌਰ 'ਤੇ ਅਜਿਹੇ ਢਾਂਚਿਆਂ ਦਾ ਬਣਨਾ, ਬਦਲਣਾ ਤੇ ਖੁਰਨਾ ਕੋਈ ਅਲੋਕਾਰੀ ਗੱਲ ਨਹੀਂ ਹੈ; ਦੂਸਰਾ, ਐਡਮਜ਼ ਬਰਿੱਜ 'ਚ ਭੰਨ-ਤੋੜ ਕਰਕੇ ਇਸ ਨੂੰ ਜਹਾਜ਼ਾਂ ਦੀ ਆਵਾਜਾਈ ਵਾਲੇ ਪੰਧ ਨੂੰ ਛੋਟਾ ਅਤੇ ਸਸਤਾ ਬਣਾਉਣ ਦੇ ਪ੍ਰਾਜੈਕਟ (ਸੇਤੂ ਸਮੁੰਦਰਮ) ਨੇਪਰੇ ਚਾੜ੍ਹਨਾ ਕਿਸੇ ਕਿਸਮ ਨਾਲ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣਾ ਨਹੀਂ ਬਣਦਾ; ਤੀਸਰਾ; ਸੰਘ ਪਰਿਵਾਰ ਦੀ ਸਿਆਸੀ ਸ਼ਾਖਾ ਭਾਜਪਾ ਵੱਲੋਂ ਇਸ ਨੂੰ ਆਉਂਦੀਆਂ ਲੋਕ ਸਭਾ ਚੋਣਾਂ ਵਿੱਚ ਮੁੱਖ ਮੁੱਦਾ ਬਣਾਉਣਾ ਇਸ ਦਾ ਸਪੱਸ਼ਟ ਸਬੂਤ ਹੈ ਕਿ ਇਹ ਵਿਵਾਦ ਦਾ ਕਾਰਨ ਧਾਰਮਿਕ ਭਾਵਨਾਵਾਂ ਠੇਸ ਪਹੁੰਚਣਾ ਨਹੀਂ ਹੈ।

**ਕਾਰਜ:** ਸਮਾਜ ਦੀ ਪ੍ਰਗਤੀ ਚਾਹੁਣ ਵਾਲੇ ਹਰ ਮਨੁੱਖ ਦਾ ਫਰਜ਼ ਬਣਦਾ ਹੈ ਕਿ ਉਹ ਇਸ ਪ੍ਰਾਜੈਕਟ ਦੇ ਆਰਥਕ ਤੇ ਵਾਤਾਵਰਣ ਨਾਲ ਸਬੰਧਤ ਮੁੱਦਿਆਂ ਨੂੰ ਪਹਿਲ ਦੇ ਆਧਾਰ 'ਤੇ ਵੇਖਕੇ ਨਿਰਣਾ ਕਰੇ; ਸ਼ਰਧਾ ਦੀ ਆੜ 'ਚ ਵਿਗਿਆਨਕ ਸੋਚ ਨੂੰ ਠਿੱਬੀ ਲਾਉਣ ਦੀ ਕੀਤੀ ਜਾਂਦੀ ਹਰ ਕੋਸ਼ਿਸ਼ ਦਾ ਡਟਵਾਂ ਵਿਰੋਧ ਕਰੇ; ਸੁਚੇਤ ਹੋਕੇ ਸੰਘ ਪਰਿਵਾਰ ਦੇ ਧਰਮ ਦੀ ਆੜ 'ਚ ਸਾਡੇ ਦੇਸ਼ 'ਚ ਫਾਸ਼ੀ ਰਾਜ (ਅਖੌਤੀ ਹਿੰਦੂ ਰਾਸ਼ਟਰ) ਵਿੱਚ ਬਦਲ ਦੇਣ ਦੇ ਮਨਸੂਬੇ ਦਾ ਡਟਵਾਂ ਵਿਰੋਧ ਕਰੇ। ਸਮੇਂ ਦੀ ਤੋਰ ਹਮੇਸ਼ਾ ਇੱਕੋ ਰੁਖ (ਭਵਿੱਖ ਵੱਲ) ਹੁੰਦੀ ਹੈ। ਇਸੇ ਕਰਕੇ ਪ੍ਰਗਤੀਸ਼ੀਲ ਮਨੁੱਖਾਂ, ਸੰਸਥਾਵਾਂ ਜਾਂ ਪਾਰਟੀਆਂ ਨੂੰ ਵੀ ਇਸ ਯਕੀਨ ਨਾਲ ਜੱਦੋਜਹਿਦ ਕਰਨੀ ਚਾਹੀਦੀ ਹੈ ਕਿ "ਇਤਿਹਾਸ ਆਪਣੇ ਆਪਨੂੰ ਪਹਿਲਾਂ ਇੱਕ ਹਕੀਕਤ ਵਜੋਂ ਦਹੁਰਾਉਂਦਾ ਹੈ ਦੂਸਰੀ ਵਾਰ ਸਵਾਂਗ ਦੇ ਤੌਰ 'ਤੇ" ਸੋ ਇਨ੍ਹਾਂ ਦੇ ਹਿਟਲਰ ਦੇ ਫਾਸ਼ੀ ਇਤਿਹਾਸ ਦਹੁਰਾਉਣ ਦੀ ਕੋਸ਼ਿਸ਼ ਸਵਾਂਗ ਹੀ ਸਿੱਧ ਹੋਵੇਗੀ।

ਸ੍ਰੋਤ : * ਵਿਗਿਆਨ ਚੇਤਨਾ (ਹਿੰਦੀ ਮੈਗਜ਼ੀਨ) ਤਿਮਾਹੀ- ਜੈਪੁਰ
* ਰਮਾਇਣ- ਪਾਠ ਬਾਈਵਾਂ 1989 (ਪ੍ਰਕਾਸ਼ਨਾ-ਭਾਸ਼ਾ ਵਿਭਾਗ ਪੰਜਾਬ)





# ਮਨੁੱਖ ਅਤੇ ਸੁਪਨੇ

ਬਲਰਾਜ ਯੂ.ਐੱਸ.ਏ.

ਸੁਪਨੇ ਕੀ ਹਨ? ਕਿਉਂ ਆਉਂਦੇ ਹਨ? ਚੰਗੇ ਮਾੜੇ ਸੁਪਨੇ ਕੀ ਹਨ? ਮਨੁੱਖੀ ਸਿਹਤ ਨਾਲ ਇਹਨਾਂ ਦਾ ਕੀ ਸਬੰਧ ਹੈ? ਕੀ ਇਹ ਸ਼ੁਭ ਅਸ਼ੁਭ ਵੀ ਹੁੰਦੇ ਹਨ? ਸਮੁੱਚੇ ਤੌਰ ਤੇ ਇਹਨਾਂ ਦਾ ਮਨੁੱਖ਼ ਉੱਪਰ ਕੀ ਪ੍ਰਭਾਵ ਪੈਂਦਾ ਹੈ? ਇਹ ਕੁਝ ਅਜਿਹੇ ਸਵਾਲ ਹਨ ਜੋ ਕਦੇ ਨਾ ਕਦੇ ਹਰ ਮਨੁੱਖ਼ ਦੇ ਮਨ 'ਚ ਜਰੂਰ ਉੱਠਦੇ ਹਨ ਕਿਉਂਕਿ ਦੁਨੀਆਂ 'ਚ ਕੋਈ ਵੀ ਆਦਮੀ ਅਜਿਹਾ ਨਹੀਂ ਹੋਵੇਗਾ ਜਿਹੜਾ ਸੁਪਨੇ ਨਾ ਵੇਖਦਾ ਹੋਵੇ। ਸੁਪਨਿਆਂ ਬਾਰੇ ਜਾਣਨ ਤੋਂ ਪਹਿਲਾਂ ਇਹ ਜਾਣਨਾ ਜਰੂਰੀ ਹੈ ਕਿ ਚੇਤਨਾ/ਮਨ ਕੀ ਹੈ। (What is Consciousness) ਚੇਤਨਾ/ਮਨ, ਮਨੁੱਖ਼ੀ ਦਿਮਾਗ ਦੀ ਉਹ ਸਰਗਰਮੀ ਹੈ ਜੋ ਸੋਚਣ, ਸਮਝਣ ਤੇ ਵਿਸ਼ਲੇਸ਼ਣ ਕਰਨ ਦਾ ਕੰਮ ਕਰਦੀ ਹੈ। ਪ੍ਰਸਿੱਧ ਮਨੋਵਿਗਿਆਨੀ ਤੇ ਸੁਪਨ ਵਿਆਖਿਆ ਕਾਰ ਸਿਗਮੰਡ ਫ਼ਰਾਇਡ ਅਨੁਸਾਰ ਮਨ ਦੇ ਤਿੰਨ ਹਿੱਸੇ ਹਨ :

1. ਸੁਚੇਤ ਮਨ ਜਾਂ ਚੇਤਨ ਮਨ (Conscious Mind)
2. ਅਰਧ ਚੇਤਨ ਮਨ (Sub-Conscious Mind)
3. ਅਚੇਤ ਮਨ (Unconscious Mind)

ਸੁਚੇਤ ਮਨ ਉਹ ਭਾਗ ਹੈ ਜਿਸ ਨਾਲ ਮਨੁੱਖ਼ ਬਾਹਰੀ ਜਗਤ ਨਾਲ ਜੁੜਿਆ ਹੈ। ਜਜ਼ਬਾਤ, ਘ੍ਰਿਣਾ, ਡਰ ਆਦਿ ਇਸ ਨਾਲ ਸਬੰਧਤ ਹੁੰਦੇ ਹਨ। ਮਨੁੱਖ਼ ਦੇ ਜਾਗਦੇ ਸਮੇਂ ਇਹ ਕੰਮ ਕਰਦਾ ਹੈ ਤੇ ਸੌਣ ਨਾਲ ਸੌਂ ਜਾਂਦਾ ਹੈ। ਅਰਧ ਚੇਤਨ ਮਨ ਉਹ ਭਾਗ ਹੈ ਜਿਸ ਵਿੱਚ ਗੱਲਾਂ ਜਾਂ ਘਟਨਾਵਾਂ ਹਰ ਵਕਤ ਪਈਆਂ ਰਹਿੰਦੀਆਂ ਹਨ ਪਰ ਕਿਸੇ ਖ਼ਾਸ ਘਟਨਾ ਨਾਲ ਜੁੜ ਕੇ ਹੀ ਯਾਦ ਆਉਂਦੀਆਂ ਹਨ। ਇਸ ਦੇ ਉਲਟ ਪੂਰੀ ਤਰ੍ਹਾਂ ਯਾਦ ਘਟਨਾਵਾਂ ਚੇਤਨ ਮਨ ਵਿੱਚ ਹੁੰਦੀਆਂ ਹਨ ਤੇ ਜੋ ਭੁੱਲ ਜਾਂਦੀਆਂ ਹਨ ਉਹ ਅਚੇਤ ਮਨ ਵਿੱਚ ਚਲੀਆਂ ਜਾਂਦੀਆਂ ਹਨ। ਅਚੇਤ ਮਨ ਨਾਲ ਮਨੁੱਖ਼ ਦੀਆਂ ਆਦਤਾਂ, ਅਣ-ਇੱਛਕ ਯਾਦਾਂ ਤੇ ਉਹ ਮਨੁੱਖ਼ੀ ਅਨੁਭਵ/ਵਿਹਾਰ (ਜਿਨ੍ਹਾਂ ਬਾਰੇ ਆਦਮੀ ਖ਼ੁਦ ਅਣਜਾਣ ਹੁੰਦਾ ਹੈ) ਆਦਿ ਸਬੰਧਤ ਹਨ। ਸੁਪਨੇ ਇਸੇ ਭਾਗ ਦਾ ਸਭ ਤੋਂ ਵੱਡਾ ਅੰਗ ਹੈ ਜਾਂ ਮਨੋਵਿਗਿਆਨਕ ਭਾਸ਼ਾ ਵਿੱਚ ਸੁਪਨੇ ਅਚੇਤ ਮਨ ਦਾ ਸਭ ਤੋਂ ਵੱਡਾ ਪ੍ਰਗਟਾਵਾ ਹਨ।

ਸਾਇੰਸਦਾਨਾਂ ਅਨੁਸਾਰ ਸੁਪਨੇ ਰੋਜ਼ (ਰਾਤ) ਦੀ ਨੀਂਦ ਦਾ ਲਗਭਗ 20 ਪ੍ਰਤੀਸ਼ਤ ਹੁੰਦੇ ਹਨ ਭਾਵ ਕਿ ਇੱਕ ਰਾਤ ਵਿੱਚ ਡੇਢ ਘੰਟਾ ਤੇ ਪੂਰੀ ਉਮਰ ਵਿੱਚ ਲਗਭਗ 4 ਸਾਲ ਮਨੁੱਖ਼ ਸੁਪਨਿਆਂ ਵਿੱਚ ਵਿਚਰਦਾ ਹੈ। ਸੁਪਨੇ ਜ਼ਿਆਦਾਤਰ ਕੱਚੀ ਨੀਂਦ ਦੌਰਾਨ ਵਿਖਾਈ ਦਿੰਦੇ ਹਨ ਜਿਸ ਨੂੰ ਮਨੋ ਵਿਗਿਆਨਕ ਭਾਸ਼ਾ ਵਿੱਚ ਵਿਰੋਧਾਭਾਸੀ ਨੀਂਦ (Para doxical Sleep) ਕਹਿੰਦੇ ਹਨ। ਇਹ ਜਾਗਣ ਅਤੇ ਸਧਾਰਣ ਨੀਂਦ ਦੀ ਅਵਸਥਾ ਤੋਂ ਬਿਲਕੁਲ ਵੱਖ਼ਰੀ ਹੁੰਦੀ ਹੈ। ਇਸ ਦੌਰਾਨ ਸਰੀਰ ਦੇ ਪੱਠੇ ਪੂਰੇ ਆਰਾਮ ਦੀ ਅਵਸਥਾ ਵਿੱਚ ਆ ਜਾਂਦੇ ਹਨ। ਇਸ ਨੀਂਦ ਦੌਰਾਨ ਅੱਖਾਂ ਦੀਆਂ ਪੁਤਲੀਆਂ ਛੇਤੀ ਨਾਲ ਇਧਰ ਉਧਰ ਘੁੰਮਣ ਲਗਦੀਆਂ ਹਨ ਜਿਸ ਕਰਕੇ ਮਨੋਵਿਗਿਆਨੀ ਇਸ ਨੂੰ ਆਰ.ਈ.ਐੱਮ. (Repaid Eye Movement Sleep) ਨੀਂਦ ਵੀ ਕਹਿੰਦੇ ਹਨ।

ਜੇਕਰ ਕਿਸੇ ਮਨੁੱਖ਼ ਨੂੰ ਕੱਚੀ ਨੀਂਦ ਦੌਰਾਨ ਜਗਾਇਆ ਜਾਵੇ ਤਾਂ 80 ਪ੍ਰਤੀਸ਼ਤ ਤੋਂ 90 ਪ੍ਰਤੀਸ਼ਤ ਆਦਮੀ ਸੁਪਨੇ ਆਉਣ ਦੀ ਸ਼ਿਕਾਇਤ ਕਰਦੇ ਹਨ। ਬਾਕੀ ਨੀਂਦ ਦੌਰਾਨ ਸਿਰਫ਼ 10 ਤੋਂ 15 ਪ੍ਰਤੀਸ਼ਤ ਆਦਮੀਆਂ ਨੇ ਸੁਪਨੇ ਵੇਖ਼ਣ ਦੀ ਤਸਦੀਕ ਕੀਤੀ। ਸੁਪਨੇ ਸਿਰਫ਼ ਇੱਕ ਝਲਕਾਰੇ ਵਿੱਚ ਹੀ ਖ਼ਤਮ ਨਹੀਂ ਹੁੰਦੇ। ਇਹ 20 ਤੋਂ 30 ਮਿੰਟ ਤੱਕ ਸਗੋਂ ਕਈ ਵਾਰ ਕੁਝ ਸੁਪਨੇ ਤਾਂ ਕਈ-ਕਈ ਰਾਤਾਂ ਚਲਦੇ ਹਨ। ਸੁਪਨੇ ਕਿਉਂ ਆਉਂਦੇ ਹਨ? ਇਸ ਬਾਰੇ ਦੋ ਪ੍ਰਸਿੱਧ ਮਨੋਵਿਗਿਆਨੀਆਂ ਫ਼ਰਾਇਡ ਤੇ ਜੁੰਗ ਦਾ ਵਿਚਾਰ ਹੈ ਕਿ 'ਸੁਪਨੇ ਮਨੁੱਖ਼ ਦੇ ਅਚੇਤ ਮਨ ਵਿੱਚ ਦੱਬੀਆਂ ਹੋਈਆਂ ਖ਼ਾਹਿਸ਼ਾਂ ਦੀ ਪੂਰਤੀ ਦਾ ਯਤਨ ਮਾਤਰ ਹਨ।' ਨੀਂਦ ਸਮੇਂ ਜਦੋਂ ਸੁਚੇਤ ਮਨ ਸੌਂ ਜਾਂਦਾ ਹੈ ਤਾਂ ਅਚੇਤ ਮਨ ਸੁਪਨੇ ਰਾਹੀਂ ਆਪਣੀਆਂ ਉਹਨਾਂ ਖ਼ਾਹਿਸ਼ਾਂ ਦੀ ਪੂਰਤੀ ਦਾ ਯਤਨ ਕਰਦਾ ਹੈ ਜੋ ਸੁਚੇਤ ਮਨ ਵਿੱਚ ਪੈਦਾ ਹੋਏ ਡਰ (ਸਮਾਜਿਕ ਪ੍ਰਵਾਨਗੀ ਦੀ ਮੁਥਾਜਗੀ ਕਾਰਣ) ਸ਼ਰਮ ਜਾਂ ਹੋਰ ਕਠਿਨਾਈਆਂ ਕਰਕੇ ਪੂਰੀਆਂ ਨਹੀਂ ਹੋ ਸਕਦੀਆਂ। ਫ਼ਰਾਇਡ ਨੇ ਤਾਂ ਸੁਪਨਿਆਂ ਬਾਰੇ ਦਿੱਤੇ ਆਪਣੇ ਸਿਧਾਂਤ ਨੂੰ ਸੈਕਸ ਨਾਲ ਏਨਾ ਜ਼ਿਆਦਾ ਜੋੜ ਦਿੱਤਾ ਕਿ ਬਾਅਦ ਵਿੱਚ ਉਸ ਦੇ ਸਿਧਾਂਤ ਦਾ ਇਹ ਪੱਖ਼ ਬਹੁਤ ਹੱਦ ਤੱਕ ਨਕਾਰਿਆ ਗਿਆ ਪਰ ਫਿਰ ਵੀ ਉਸ ਦਾ ਸਿਧਾਂਤ ਸੁਪਨ ਵਿਗਿਆਨ ਦਾ ਇੱਕ ਬਹੁਤ ਵੱਡਾ ਹਿੱਸਾ ਹੈ। ਅਚੇਤ ਮਨ ਦੀ ਖ਼ਾਹਿਸ਼ ਪੂਰੀ ਕਰਨ ਲਈ ਇੱਕ ਸੁਪਨੇ ਦੀ ਉਦਾਹਰਣ ਇੰਜ ਹੈ : ਇੱਕ ਵਿਅਕਤੀ ਬਹੁਤ ਜ਼ਿਆਦਾ ਸਿਗਰਟਾਂ ਪੀਂਦਾ ਸੀ, ਉਹ ਸਮੁੰਦਰੀ ਸਫ਼ਰ ਵਿੱਚ ਆਏ ਤੂਫ਼ਾਨ ਦੌਰਾਨ ਕਿਸੇ ਅਜਿਹੇ ਟਾਪੂ ਤੇ ਫਸ ਗਿਆ ਜਿੱਥੇ ਤੰਬਾਕੂ ਨਹੀਂ ਸੀ ਮਿਲਦਾ। ਉਹ ਰੋਜ਼ ਰਾਤ ਨੂੰ ਇਹ ਸੁਪਨਾ ਵੇਖਦਾ ਸੀ ਕਿ ਜਿਵੇਂ ਉਹ ਤੰਬਾਕੂ ਦੇ ਢੇਰ ਉੱਪਰ ਬੈਠਾ ਹੋਵੇ।

ਸੁਪਨਿਆਂ ਬਾਰੇ ਯਾਦ ਰੱਖਣਯੋਗ ਪਹਿਲੀ ਗੱਲ ਇਹ ਹੈ ਕਿ ਸੁਪਨੇ ਦੌਰਾਨ ਸ਼ਰਮ, ਭੈਅ ਆਦਿ ਭਾਵ ਕਾਫ਼ੀ ਹੱਦ ਤੱਕ ਲੁਪਤ ਹੋ ਜਾਂਦੇ ਹਨ। ਜਿਵੇਂ ਆਮ ਜ਼ਿੰਦਗੀ ਵਿੱਚ ਅਸੀਂ ਸ਼ਰਮ ਜਾਂ ਭੈਅ ਕਾਰਣ ਕਿਸੇ ਵਿਅਕਤੀ ਨਾਲ ਤਕਰਾਰ ਜਾਂ ਗੱਲਬਾਤ ਨਹੀਂ ਕਰ ਸਕਦੇ ਪਰ ਸੁਪਨੇ ਵਿੱਚ ਇਹ ਸੰਭਵ ਹੈ। ਦੂਜੀ ਗੱਲ ਇਹ ਹੈ ਕਿ ਸੁਪਨੇ ਦੌਰਾਨ ਸਵੈ ਚੇਤੰਨਤਾ (Self Awareness) ਨਹੀਂ ਹੁੰਦੀ ਭਾਵ ਸੁਪਨੇ ਵਿੱਚ ਅਸੀਂ ਜੋ ਵੇਖ਼ਦੇ ਹਾਂ ਭਾਵੇਂ ਉਹ ਤਰਕਸ਼ੀਲ ਹੋਵੇ ਜਾਂ ਗੈਰ ਤਰਕਸ਼ੀਲ ਅਸੀਂ ਉਸ ਸਬੰਧ ਵਿੱਚ ਨਿਰਣਾ ਕਰਨਯੋਗ ਨਹੀਂ ਹੁੰਦੇ। ਉਦਾਹਰਣ ਵਜੋਂ ਜੇਕਰ ਮਨੁੱਖ਼ ਸੁਪਨੇ ਦੌਰਾਨ ਉੱਡ ਰਿਹਾ ਹੈ, ਉਹ ਜਿਉਂ ਹੀ ਇਹ ਸੋਚੇਗਾ ਕਿ ਮੈਂ ਕਿਉਂ ਜਾਂ ਕਿਵੇਂ ਉੱਡ ਰਿਹਾ ਹੈ ਤਾਂ ਸੁਪਨਾ ਟੁੱਟ ਜਾਵੇਗਾ। ਇਸੇ ਤਰ੍ਹਾਂ ਡਰ ਦੇ ਭਾਵ ਉਪਜਣ ਨਾਲ ਵੀ ਆਦਮੀ ਜਾਗ ਪੈਂਦਾ ਹੈ। ਸੁਪਨਿਆਂ ਉੱਪਰ ਆਦਿ ਕਾਲ ਤੋਂ ਵਿਚਾਰ ਹੁੰਦੀ ਆ ਰਹੀ ਹੈ। ਪੱਛਮੀਂ ਸਾਇੰਸ ਵਿੱਚ ਸੁਪਨਿਆਂ ਦਾ ਵਿਸ਼ਲੇਸ਼ਣ 19ਵੀਂ ਸਦੀ ਦੇ 60ਵਿਆਂ ਵਿੱਚ ਸ਼ੁਰੂ ਹੋਇਆ। ਫਿਰ ਜਦ 1900 ਈ: ਵਿੱਚ ਫਰਾਇਡ ਦੀ ਪੁਸਤਕ 'ਸੁਪਨਿਆਂ ਦੀ ਵਿਆਖਿਆ' ਛਪੀ ਤਾਂ ਇਹਨਾਂ ਦਾ ਵਿਸ਼ਲੇਸ਼ਣ ਹੋਰ ਵੀ ਡੂੰਘਾ ਹੋ ਗਿਆ। ਸੋਵੀਅਤ ਯੂਨੀਅਨ ਦੇ ਪ੍ਰਸਿੱਧ ਮਨੋਵਿਗਿਆਨੀ ਤੇ ਸੁਪਨ ਵਿਆਖਿਆ ਕਾਰ

ਵਾਸਿਲੀ ਕਾਸਾਤਕਿਨ ਦੀ ਖ਼ੋਜ ਦਾ ਵਿਸ਼ਾ ਹੈ ਕਿ ਆਦਮੀ ਸੁਪਨੇ ਵੇਖ਼ਦਾ ਕਿਉਂ ਹੈ? ਸੁਣਦਾ ਕਿਉਂ ਨਹੀਂ? ਉਸ ਦੇ ਅੰਕੜਿਆਂ ਅਨੁਸਾਰ ਧੁਨੀ ਸਬੰਧੀ 4 ਪ੍ਰਤੀਸ਼ਤ, ਸੁਆਦ ਸਬੰਧੀ ਢਾਈ ਪ੍ਰਤੀਸ਼ਤ ਸੁਪਨੇ ਤੇ ਗੰਧ ਸਬੰਧੀ ਅੱਧਾ ਪ੍ਰਤੀਸ਼ਤ ਹੀ ਆਉਂਦੇ ਹਨ। ਬਾਕੀ ਸਾਰੇ ਦਿਸਣ ਵਾਲੇ (Visual Dreams) ਸੁਪਨੇ ਹਨ। ਕਾਸਾਤਕਿਨ ਦੀ ਖ਼ੋਜ ਅਨੁਸਾਰ ਨੀਂਦ ਵੇਲੇ ਦਿਮਾਗ ਦੇ ਵੇਖਣ ਨਾਲ ਸਬੰਧਤ ਖ਼ੇਤਰ ਆਪਣੀ ਸੰਵੇਦਨਸ਼ੀਲਤਾ ਖ਼ੋਹ ਦਿੰਦੇ ਹਨ ਪ੍ਰੰਤੂ ਵੇਖਣ ਵਾਲੇ ਕੇਂਦਰ ਦੀ ਨੀਂਦ ਸਭ ਤੋਂ ਹਲਕੀ ਹੁੰਦੀ ਹੈ। ਨੀਂਦ ਜਾਂ ਊਂਘ ਦੌਰਾਲ ਬਾਕੀ ਦਿਮਾਗ ਦੁਆਰਾ ਭੇਜੇ ਗਏ ਸੰਕੇਤਾਂ ਤੋਂ ਇਹੋ ਕੇਂਦਰ ਜਾਣੂੰ ਕਰਵਾਉਂਦਾ ਹੈ। ਉਦਾਹਰਣ ਵਜੋਂ ਜੇਕਰ ਸੌਣ ਵਾਲਾ ਤੰਬਾਕੂ ਦੇ ਧੂੰਏਂ ਵਾਲੀ ਹਵਾ ਵਿੱਚ ਸਾਹ ਲੈ ਰਿਹਾ ਹੈ ਤਾਂ ਉਹ ਸਿਗਰਟ ਪੀਣ ਦੇ ਦ੍ਰਿਸ਼ ਦਾ ਸੁਪਨਾ ਦੇਖਦਾ ਹੈ। ਜੇਕਰ ਕੋਈ ਕੁੱਤਾ ਭੌਂਕਦਾ ਹੈ ਤਾਂ ਸੁਣਨ ਵਾਲੇ ਨੂੰ ਕੁੱਤਾ ਦਿਸਦਾ ਹੈ, ਜਦੋਂ ਗੰਧ ਜਾਂ ਧੁਨੀ ਦੀ ਤੀਬਰਤਾ ਆਪਣੀ ਨਿਸ਼ਚਿਤ ਸੀਮਾ ਪਾਰ ਕਰ ਲੈਂਦੀ ਹੈ ਤਾਂ ਸੌਣ ਵਾਲਾ ਜਾਗ ਪੈਂਦਾ ਹੈ। ਉਪਰੋਕਤ ਸਾਰੀਆਂ ਗੱਲਾਂ ਨੂੰ ਪ੍ਰਯੋਗ ਦੁਆਰਾ ਸਿੱਧ ਵੀ ਕੀਤਾ ਜਾ ਚੁੱਕਾ ਹੈ। ਇਹ ਤਾਂ ਹੋਇਆ ਬਾਹਰੀ ਹਾਲਤਾਂ ਦਾ ਸੁਪਨੇ ਉੱਪਰ ਪ੍ਰਭਾਵ। ਕਿਸੇ ਦੇ ਦਿੱਤੇ ਸੁਝਾਅ ਦਾ ਅਸਰ ਦੀ ਇੱਕ ਵਧੀਆ ਉਦਾਹਰਣ ਡਾ.ਗਾਰੀਫੀਲਡ ਨੇ ਆਪਣੀ ਪੁਸਤਕ 'ਕਰੀਏਟਿਵ ਡਰੀਮਿੰਗ' ਵਿੱਚ ਦਿੱਤੀ ਹੈ ਜਿਹੜੀ ਉਸ ਨੇ ਇੱਕ ਇਤਾਲਵੀ ਲੇਖ਼ਕ ਦੀ ਸਵੈ ਜੀਵਨੀ ਵਿੱਚੋਂ ਲਈ ਹੈ। ਉਸ ਅਨੁਸਾਰ ਇੱਕ ਵਾਰ ਲੇਖ਼ਕ ਦੀ ਪਤਨੀ ਸੁਪਨੇ ਵਿੱਚ ਪਹਾੜੀ ਤੋਂ ਤਿਲਕ ਕੇ ਡੂੰਘੀ ਖੱਡ ਵਿੱਚ ਡਿੱਗ ਪਈ। ਅੱਗੋਂ ਹਰ ਰਾਤ ਸੁਪਨੇ ਵਿੱਚ ਉਹ ਜਖ਼ਮੀ ਤੇ ਖੱਡ ਵਿੱਚ ਪਈ ਹੁੰਦੀ। ਉਸ ਨੂੰ ਜਾਪਦਾ ਕਿ ਉਸ ਦਾ ਅੰਤ ਆ ਗਿਆ ਹੈ। ਉਸ ਦੇ ਡਾਕਟਰ ਪਤੀ ਨੇ ਉਸ ਨੂੰ (ਚੇਤਨ ਰੂਪ ਵਿੱਚ) ਜਾਗਦੇ ਸਮੇਂ ਖੱਡ 'ਚੋਂ ਨਿਕਲਣ ਦੇ ਕਈ ਤਰੀਕੇ ਦੱਸੇ ਪਰ ਉਸ ਦੀ (ਪਤਨੀ) ਦਲੀਲ ਇਹ ਸੀ ਕਿ ਉਸ ਦੇ ਹੱਥ ਜਖ਼ਮੀ ਹਨ ਤੇ ਕਿਸੇ ਪੱਥਰ ਨੂੰ ਹੱਥ ਪਾ ਕੇ ਖੱਡ ਵਿੱਚੋਂ ਬਾਹਰ ਨਹੀਂ ਨਿਕਲ ਸਕਦੀ। ਫਿਰ ਉਸ ਦੇ ਪਤੀ ਨੇ ਉਸ ਨੂੰ ਇਹ ਸੁਝਾਅ ਦਿੱਤਾ ਕਿ ਉਹ ਇੱਕ ਮਨ ਹੋ ਕੇ ਉਸ ਨੂੰ ਆਵਾਜ਼ ਦਿਆ ਕਰੇ। ਇੱਕ ਦਿਨ ਸਚਮੁੱਚ ਇਹ ਹੋ ਗਿਆ। ਉਸ ਦੇ ਪਤੀ ਨੇ ਸੁਪਨੇ ਵਿੱਚ ਉਸ ਨੂੰ ਖੱਡ ਤੋਂ ਬਾਹਰ ਕੱਢ ਲਿਆ। ਇਸ ਤਰ੍ਹਾਂ ਉਸ ਨੂੰ ਯਕੀਨ ਹੋ ਗਿਆ ਕਿ ਅੱਗੇ ਤੋਂ ਉਸ ਦਾ ਪਤੀ ਉਸ ਦੀ ਮੱਦਦ ਲਈ ਆ ਬਹੁੜੇਗਾ ਤੇ ਇਸੇ ਤਰ੍ਹਾਂ ਉਹ ਹਮੇਸ਼ਾ ਲਈ ਭੈਅ ਮੁਕਤ ਹੋ ਗਈ।

ਸੁਪਨਿਆਂ ਦਾ ਵਿਸ਼ਲੇਸ਼ਣ ਕਰਨਾ ਇੱਕ ਕਠਿਨ ਕੰਮ ਹੈ ਕਿਉਂਕਿ ਸੁਪਨੇ ਵਿੱਚ ਚੀਜ਼ਾਂ, ਘਟਨਾਵਾਂ ਪ੍ਰਤੀਕਆਤਮਕ ਦਿਸਦੀਆਂ ਹਨ। ਇਸ ਦਾ ਕਾਰਣ ਇਹ ਹੈ ਕਿ ਚੇਤਨ ਮਨ ਮਨੁੱਖੀ ਦਿਮਾਗ ਵਿੱਚ ਸੈਂਸਰ ਦਾ ਕੰਮ ਕਰਦਾ ਹੈ। ਮਨੁੱਖ਼ ਦੀਆਂ ਉਹ ਖ਼ਾਹਿਸ਼ਾਂ ਜੋ ਬਾਹਰੀ ਸਮਾਜ ਵਿੱਚ ਪ੍ਰਵਾਨਿਤ ਨਹੀਂ ਹੁੰਦੀਆਂ। ਇਹੋ ਸੈਂਸਰ ਉਹਨਾਂ ਨੂੰ ਦਬਾਉਂਦਾ ਹੈ। ਅਚੇਤ ਮਨ ਸੁਪਨੇ ਰਾਹੀਂ ਇਹਨਾਂ ਖਾਹਿਸ਼ਾਂ ਦੀ ਪੂਰਤੀ ਦਾ ਯਤਨ ਕਰਦਿਆਂ ਸੈਂਸਰ ਤੋਂ ਬਚਣ ਲਈ ਘਟਨਾਵਾਂ, ਚੀਜ਼ਾਂ ਨੂੰ ਪ੍ਰਤੀਕ ਬਣਾ ਕੇ ਜਾਂ ਪ੍ਰਤੀਕ ਦੇ ਤੌਰ ਤੇ ਪੇਸ਼ ਕਰਦਾ ਹੈ। ਇਹਨਾਂ ਪ੍ਰਤੀਕਾਂ ਨੂੰ ਲੈ ਕੇ ਮਨੋਵਿਗਿਆਨੀਆਂ ਵਿੱਚ ਬਹੁਤ ਵਾਦ-ਵਿਵਾਦ ਰਿਹਾ ਹੈ। ਕਿਸੇ ਪ੍ਰਤੀਕ ਨੂੰ ਉਤਨੇ ਚਿਰ ਤੱਕ ਨਹੀਂ ਮੰਨਣਾ ਚਾਹੀਦਾ ਜਿੰਨਾ ਚਿਰ ਸਬੰਧਤ ਵਿਅਕਤੀ ਉਸ ਨੂੰ ਪ੍ਰਵਾਨ ਨਾ ਕਰ ਲਵੇ। ਇਸੇ ਸਬੰਧ ਵਿੱਚ ਇੱਕ ਵਿਅਕਤੀ ਨੇ ਆਪਣਾ ਜੋ ਸੁਪਨਾ ਮੈਨੂੰ ਸੁਣਾਇਆ ਉਹ ਇਸ ਤਰ੍ਹਾਂ ਸੀ :

ਉਹ ਰੋਜ਼ ਰਾਤ ਨੂੰ ਸੁਪਨੇ ਵਿੱਚ ਅਣਜਾਣ, ਡਰਾਉਣੀਆਂ, ਚਿੱਕੜ ਅਤੇ ਦਲਦਲ ਵਾਲੀਆਂ ਥਾਵਾਂ ਉੱਪਰ ਸਿਰ ਤੇ ਲੱਕੜਾਂ ਚੁੱਕੀ ਘੁੰਮਦਾ ਰਹਿੰਦਾ ਪਰ ਉਸ ਨੂੰ ਇਸ ਖ਼ਲਜਗਣ ਵਿੱਚੋਂ ਨਿਕਲਣ ਦਾ ਕੋਈ ਰਸਤਾ ਨਜ਼ਰ ਨਾ ਆਉਂਦਾ। ਇਹ ਸੁਪਨਾ ਉਸ ਵਿਅਕਤੀ ਨੂੰ ਕਾਫ਼ੀ ਚਿਰ ਸਤਾਉਂਦਾ ਰਿਹਾ। ਇੱਕ ਮਨੋਵਿਗਿਆਨੀ ਨੇ ਇਸ ਸੁਪਨੇ ਦਾ ਮਨੋ ਵਿਸ਼ਲੇਸ਼ਣ ਇਸ ਤਰ੍ਹਾਂ ਕੀਤਾ ਕਿ ਸਬੰਧਤ ਵਿਅਕਤੀ ਨੇ ਕੋਈ ਅਜਿਹਾ ਗੁਨਾਹ ਕੀਤਾ ਹੈ ਜੋ ਸਮਾਜ ਦੀਆਂ ਨਜ਼ਰਾਂ ਦੇ ਨਾਲ ਨਾਲ ਉਸ ਦੀ ਆਪਣੀ ਸਮਝ ਅਨੁਸਾਰ ਵੀ ਇੱਕ ਐਸਾ ਨੈਤਿਕ ਗੁਨਾਹ ਹੈ ਜੋ ਉਸ ਨੂੰ ਨਹੀਂ ਕਰਨਾ ਚਾਹੀਦਾ ਸੀ। ਇਸ ਗੱਲ ਨੂੰ ਮਹਿਸੂਸ ਕਰਨ ਨਾਲ ਉਸ ਨੂੰ ਵਾਰ-ਵਾਰ ਸੁਪਨਾ ਆਉਂਦਾ ਸੀ। ਸੁਪਨੇ ਤੇ ਆਉਣ ਵਾਲੀਆਂ ਘਟਨਾਵਾਂ ਦਾ ਆਪਸ ਵਿੱਚ ਕੀ ਸਬੰਧ ਹੈ? ਇਸ ਸਵਾਲ ਦਾ ਜਵਾਬ ਦੇਣ ਤੋਂ ਪਹਿਲਾਂ ਇਹ ਦੱਸ ਦੇਈਏ ਕਿ ਮਾਨਵੀਂ ਮਨੋਬਲ ਦੀ ਕੋਈ ਸੀਮਾ ਨਹੀਂ ਹੁੰਦੀ। ਭਾਵ ਮਨੁੱਖ਼ੀ ਸਿਰਜਨਾਤਮਕ ਸਮਰੱਥਾ ਅਮੁੱਕ ਤੇ ਅਸੀਮ ਹੈ ਜੋ ਗੁੰਝਲਾਂ ਚੇਤਨ ਰੂਪ ਵਿੱਚ ਮਨੁੱਖ਼ ਤੋਂ ਹੱਲ ਨਹੀਂ ਹੁੰਦੀਆਂ ਸੁਪਨੇ ਵਿੱਚ ਉਹ ਕਈ ਵਾਰ ਹੱਲ ਹੋ ਜਾਂਦੀਆਂ ਹਨ ਇਸ ਦੀ ਇੱਕ ਬਹੁਤ ਵਧੀਆ ਉਦਾਹਰਣ ਇੱਕ ਪ੍ਰਸਿੱਧ ਲੇਖ਼ਕ - 'ਵਿਕਟਰ ਪੇਕੀਲਿਸ' (Victor Pekeles) ਨੇ ਆਪਣੀ ਕਿਤਾਬ "ਆਪਣੀ ਸਮਰੱਥਾ ਪਛਾਣੋ" (Realize your Potential) ਵਿੱਚ ਦਿੱਤੀ ਹੈ।

ਇੱਕ ਵਾਰ ਰਸਾਇਣਕ ਵਿਗਿਆਨੀ 'ਮੈਂਡਲੀਵ' ਬਹੁਤ ਸਮੇਂ ਲਗਾਤਾਰ ਆਪਣੇ ਡੈਸਕ ਤੋਂ ਖੜ੍ਹਾ ਵੱਖ਼-ਵੱਖ਼ ਤੱਤਾਂ ਦੇ ਗਰੁੱਪਾਂ ਦਾ ਇੱਕ ਤਰਤੀਬ ਆਤਮਕ ਖ਼ਾਕਾ ਬਣਾ ਰਿਹਾ ਸੀ, ਪਰ ਅਸਫ਼ਲ ਰਿਹਾ ਅੰਤ ਥੱਕ ਕੇ ਜਦੋਂ ਉਹ ਸੌਂ ਗਿਆ ਤਾਂ ਉਸਨੇ ਆਪਣੇ ਸੁਪਨੇ ਵਿੱਚ ਵੇਖਿਆ ਕਿ ਉਸਦੇ ਸਾਹਮਣੇ ਤੱਤਾਂ ਨੂੰ ਠੀਕ ਤਰਤੀਬ ਦਿੱਤਾ ਖ਼ਾਕਾ ਬਣਿਆ ਪਿਆ ਹੈ, ਉਸ ਨੇ ਜਾਗਣ ਸਾਰ ਆਪਣਾ ਸਾਰਾ ਸੁਪਨਾ ਕਾਗਜ਼ ਉੱਪਰ ਉਤਾਰ ਲਿਆ, ਖਾਕਾ ਤਿਆਰ ਸੀ ਜਿਸ ਵਿੱਚ ਸਿਰਫ਼ ਇੱਕ ਗ਼ਲਤੀ ਠੀਕ ਕਰਨੀ ਪਈ।

ਚੰਗੇ ਅਤੇ ਮਾੜੇ ਸੁਪਨੇ ਕੀ ਹਨ? ਇਸ ਸਬੰਧ ਵਿੱਚ ਸਾਇੰਸਦਾਨ ਦੱਸਦੇ ਹਨ 'ਜਦੋਂ ਸਿਹਤ ਠੀਕ ਹੁੰਦੀ ਹੈ, ਅਤੇ ਮਨ ਵਿੱਚ ਸ਼ਾਂਤੀ ਹੁੰਦੀ ਹੈ ਤਾਂ ਬੁਰੇ ਸੁਪਨੇ ਨਹੀਂ ਆਉਂਦੇ।' ਜਿੱਥੋਂ ਤੱਕ ਡਰਾਉਣੇ ਸੁਪਨਿਆਂ ਦਾ ਸੁਆਲ ਹੈ, ਇਸ ਬਾਰੇ ਮਨੋਵਿਗਿਆਨੀ 'ਕਾਸਾਤਕਿਨ' ਦੱਸਦਾ ਹੈ : ਮੈਂ ਅਜਿਹਾ 41000 ਸੁਪਨਿਆਂ ਦਾ ਅਧਿਐਨ ਕਰ ਚੁੱਕਾ ਹਾਂ। ਬਹੁਤ ਵਾਰੀ ਇਹ ਸੁਪਨੇ ਵੇਖਣ ਵਾਲੇ ਨੂੰ ਉਸ ਰੋਗ ਦੀ ਚਿਤਾਵਨੀ ਦਿੰਦੇ ਹਨ ਜੋ ਜਲਦੀ ਹੀ ਉਸਨੂੰ ਹੋਣਾ ਵਾਲਾ ਹੈ

ਵਿਗਿਆਨੀਆਂ ਅਨੁਸਾਰ ਇਸ ਵਿੱਚ ਰਹੱਸ ਵਾਲੀ ਕੋਈ ਗੱਲ ਨਹੀਂ ਹੈ, ਸੁਪਨੇ ਦੌਰਾਨ ਜਾਂ ਨੀਂਦ ਦੀ ਅਵਸਥਾ ਵਿੱਚ ਮਨੁੱਖ਼ੀ ਦਿਮਾਗ ਦਾ ਧਿਆਨ ਬਾਹਰਲੀਆਂ ਗੱਲਾਂ ਅਤੇ ਵਸਤੂਆਂ ਤੋਂ ਹਟ ਕੇ ਸਰੀਰ ਅੰਦਰ ਹੋਣ ਵਾਲੀਆਂ ਕਿਰਿਆਵਾਂ ਵਿੱਚ ਲੱਗ ਜਾਂਦਾ ਹੈ, ਮਨੁੱਖ਼ੀ ਸਰੀਰ ਅੰਦਰ ਅਤਿ ਸੂਖ਼ਮ ਅਤੇ ਸੰਵੇਦਨਸ਼ੀਲ ਤੰਤੂਆਂ ਦਾ ਜਾਲ ਵਿਛਿਆ ਹੋਇਆ ਹੈ, ਉਹ ਸਰੀਰ ਅੰਦਰ ਹੋਣ ਵਾਲੀ ਗੜਬੜ



ਦਾ ਸੰਕੇਤ ਸਮੇਂ ਸਮੇਂ ਤੇ ਦਿਮਾਗ ਨੂੰ ਭੇਜਦੇ ਰਹਿੰਦੇ ਹਨ, ਜਦ ਵਿਅਕਤੀ ਇਹ ਸਮਝ ਰਿਹਾ ਹੁੰਦਾ ਹੈ ਕਿ ਉਹ ਤੰਦਰੁਸਤ ਹੈ ਪਰ ਅੰਦਰਲੇ ਵਿਸ਼ਲੇਸ਼ਕ ਜ਼ਰਾ ਜਿੰਨੀ ਗੜਬੜ ਦਾ ਪਤਾ ਲਾ ਲੈਂਦੇ ਹਨ ਅਤੇ ਦਿਮਾਗ ਇਹਨਾ ਦੁਆਰਾ ਭੇਜੇ ਗਏ ਸੰਕੇਤਾਂ ਨੂੰ ਅੱਗੇ ਸੁਪਨੇ ਵਿੱਚ ਪ੍ਰਗਟ ਕਰ ਦਿੰਦਾ ਹੈ, ਹਰੇਕ ਸੁਪਨੇ ਨਾਲ ਸਰੀਰਕ-ਕਿਰਿਆਤਮਕ ਸੰਵੇਦਨਾ ਪੈਦਾ ਨਹੀਂ ਹੁੰਦੀ, ਪ੍ਰੰਤੂ ਸੁੱਤੇ ਵਿਅਕਤੀ ਨੇ ਜੋ ਵੇਖਿਆ ਹੈ ਅਤੇ ਜਾਗਣ ਤੋਂ ਬਾਅਦ ਮਹਿਸੂਸ ਕੀਤਾ ਹੈ ਇਹਨਾਂ ਦੋਵਾਂ ਵਿੱਚ ਸਪਸ਼ਟ ਸਬੰਧ ਹੁੰਦਾ ਹੈ।

ਪ੍ਰਾਚੀਨ ਹਿੰਦੂ ਧਰਮ ਗ੍ਰੰਥਾਂ, ਆਰਥਵ ਵੇਦ ਵਿੱਚ ਸ਼ੁਭ ਜਾਂ ਅਸ਼ੁਭ ਫਲਾਂ ਬਾਰੇ ਕੁਝ ਲਿਖਿਆ ਹੈ। ਇਸੇ ਤਰ੍ਹਾਂ ਮੁਸਲਮਾਨਾਂ ਅਤੇ ਪੰਜਾਬੀ ਲੋਕਾਂ ਵਿੱਚ ਵੀ ਸੁਪਨਿਆਂ ਦੇ ਫਲਾਂ ਬਾਰੇ ਤਰ੍ਹਾਂ ਤਰ੍ਹਾਂ ਦੀਆਂ ਮਨੌਤਾਂ ਪ੍ਰਚਲਿਤ ਹਨ ਜਿਵੇਂ ਪੰਜਾਬੀ ਲੋਕ ਇਹ ਕਹਿੰਦੇ ਹਨ ਕਿ ਸਵੇਰ ਸਾਰ ਆਇਆ ਸੁਪਨਾ ਸੱਚਾ ਹੁੰਦਾ ਹੈ। ਪਰ ਇਹਨਾਂ ਸਾਰੀਆਂ ਗੱਲਾਂ ਬਾਰੇ ਚਰਚਾ ਕਰਨਾ ਤਾਂ ਮਹਿਜ਼ ਸਫੇ ਕਾਲੇ ਕਰਨਾ ਹੀ ਹੈ। ਕਿਉਂਕਿ ਸੱਚ ਉਹ ਹੈ ਜੋ ਅਸੀਂ ਉੱਪਰ ਤੁਹਾਨੂੰ ਦੱਸ ਆਏ ਹਾਂ। ਸਗੋਂ ਸੁਪਨੇ ਕਈ ਗੱਲਾਂ ਵਿੱਚ ਮਨੁੱਖ਼ ਨੂੰ ਭੈਅ ਮੁਕਤ ਹੋਣ ਵਿੱਚ ਮਦਦ ਕਰਦੇ ਹਨ। ਵਿਗਿਆਨੀਆਂ ਅਨੁਸਾਰ ਸੁਪਨੇ ਨਾ ਆਉਣ ਤਾਂ ਕਈ ਪ੍ਰਕਾਰ ਦੀਆਂ ਬਿਮਾਰੀਆਂ ਲੱਗਣ ਦਾ ਡਰ ਹੈ।

ਅਕਸਰ ਸੁਪਨੇ ਜਾਗਣ ਤੋਂ ਜਲਦੀ ਬਾਅਦ ਹੀ ਭੁੱਲ ਜਾਂਦੇ ਹਨ ਕੁਝ ਇੱਕ ਹੀ ਯਾਦ ਰਹਿੰਦੇ ਹਨ। ਇਹਨਾਂ ਨੂੰ ਯਾਦ ਰੱਖਣ ਦਾ ਮਾਤਰ ਇੱਕੋ ਹੀ ਤਰੀਕਾ ਹੈ ਕਿ ਜਾਗਣ ਤੋਂ ਜਲਦੀ ਬਾਅਦ ਇਹਨਾਂ ਨੂੰ ਲਿਖ ਲਿਆ ਜਾਵੇ ਤਾਂ ਜੋ ਵੇਖਿਆ ਉਸ ਦਾ ਖ਼ਾਕਾ ਬਣਾ ਲਿਆ ਜਾਵੇ, ਅੰਤ ਵਿੱਚ ਮੈਂ ਤਾਂ ਸੁਪਨਿਆਂ ਦੀ ਮਹੱਤਤਾ ਬਾਰੇ ਇਹੀ ਕਹਾਂਗਾ ਕਿ ਸੁਪਨੇ ਮਨੁੱਖ਼ੀ ਮਨ ਅਤੇ ਸਿਹਤ ਲਈ ਇੱਕ ਜਰੂਰੀ ਅਤੇ ਬਹੁਤ ਹੀ ਮਹੱਤਵ ਪੂਰਨ ਟਾਨਿਕ (Tonic) ਦਾ ਕੰਮ ਕਰਦੇ ਹਨ।

ਸ੍ਰੋਤ :-


1. FREUD : his dream and sex Theories - "Joseph Jastrow"
2. Psychology of Freud Vol. 4
3. Realize your Potential - VIKTOR PEKELES
4. Dictionary of Brain, Mind and Behavieour- "Dr. Chris Evans"
5. A Concise dictionary of psychology
6. Introduction to Psychology-Morgan
7. Dreams Good or Bad. (SPUTNIK)।


* ਜੇ ਬੰਦਾ ਇਕ ਰੁਪਏ ਦੀ ਚੋਰੀ ਕਰਦਾ ਹੈ ਤਾਂ ਉਸ ਨੂੰ ਜੇਲ੍ਹ ਹੁੰਦੀ ਹੈ ਪਰ ਜੇ ਉਹ ਪੂਰੇ ਮੁਲਕ ਤੇ ਕਬਜ਼ਾ ਕਰ ਲੈਂਦਾ ਹੈ ਤਾਂ ਰਾਜਾ ਅਖਵਾਉਂਦਾ ਹੈ ।

...ਇੱਕ ਜਪਾਨੀ ਕਹਾਵਤ

* ਬੁਰਾ ਕਰਨ ਵਾਲਾ ਵੀ ਸਾਡੇ ਸਾਰਿਆਂ ਅੰਦਰ ਲੁਕੀ ਬੈਠੀ ਇਜਾਜ਼ਤ ਬਿਨਾਂ ਗਲਤ ਕੰਮ ਨਹੀ ਕਰ ਸਕਦਾ।

... ਖ਼ਲੀਲ ਜ਼ਿਬਰਾਨ

## ਸਾਨੀਅਤ

ਇਕਾਈ ਮੋਰਿੰਡਾ ਦੇ ਵਿੱਤ ਵਿਭਾਗ ਮੁਖੀ ਡਾ.ਓਮ ਪ੍ਰਕਾਸ਼ ਕੋਟਲੀ ਪਿੰਡ ਪੰਜ ਕੋਹਾ ਵਿਚ ਆਰ.ਐਮ.ਪੀ. ਡਾਕਟਰ ਵਜੋਂ ਪ੍ਰੈਕਟਿਸ ਕਰਦੇ ਹਨ। ਉੱਥੇ ਇੱਕ ਬਜ਼ੁਰਗ ਜਿਸ ਦਾ ਅੱਗੇ ਪਿੱਛੇ ਕੋਈ ਨਹੀਂ ਸੀ, ਰੋਟੀ ਤੋਂ ਵੀ ਲਾਚਾਰ ਸੀ ਤੇ ਦਿਮਾਗੀ ਪ੍ਰੇਸ਼ਾਨੀ ਵਿਚ ਵੀ ਸੀ। ਡਾ.ਕੋਟਲੀ ਜੀ ਨੇ ਤਰਕਸ਼ੀਲ ਹੋਣ ਦੇ ਨਾਤੇ ਉਸ ਬਜ਼ੁਰਗ ਨੂੰ ਦਵਾਈ-ਬੂਟੀ ਤੇ ਰੋਟੀ ਤੇ ਹੋਰ ਕੱਪੜੇ ਆਦਿ ਦੀ ਸੇਵਾ ਕਰਨੀ ਸ਼ੁਰੂ ਕਰ ਦਿੱਤੀ। ਇਹ ਸਿਲਸਲਾ ਲਗਭਗ ਚਾਰ ਪੰਜ ਸਾਲ ਚਲਦਾ ਰਿਹਾ। ਫਿਰ ਬਜ਼ੁਰਗ ਤੁਰਨ ਤੋਂ ਵੀ ਜਾਂਦਾ ਰਿਹਾ ਤੇ ਕੋਹੜ ਵੀ ਫੁੱਟ ਪਿਆ, ਦਿਮਾਗੀ ਪ੍ਰੇਸ਼ਾਨੀ ਕਰਕੇ ਉੱਚੀ-ਉੱਚੀ ਰੌਲਾ ਪਾਉਂਦਾ ਰਹਿੰਦਾ ਸੀ ਤਾਂ ਡਾ.ਸਾਹਿਬ ਉਸਨੂੰ ਆਪਣੇ ਘਰ ਲੈ ਗਏ ਜਿੱਥੇ ਡਾ.ਸਾਹਿਬ ਤੇ ਉਸ ਦੀ ਪਤਨੀ ਮੰਜੂ ਰਾਣੀ ਨੇ ਖੂਬ ਸੇਵਾ ਕੀਤੀ। ਇੱਥੋਂ ਤੱਕ ਕਿ ਪਖਾਨੇ ਤੱਕ ਵੀ ਕੱਪੜੇ ਬਦਲਣ ਲਈ ਡਾ.ਸਾਹਿਬ ਤੇ ਮੰਜੂ ਰਾਣੀ ਨੇ ਕੋਈ ਝਿਜਕ ਮਹਿਸੂਸ ਨਹੀਂ ਕੀਤੀ। ਉਨ੍ਹਾਂ ਨੇ ਉਸ ਬਜ਼ੁਰਗ ਦੀ 6 ਮਹੀਨੇ ਤੱਕ ਸੇਵਾ ਕੀਤੀ ਤੇ ਰੋਪੜ, ਪੀ.ਜੀ.ਆਈ. ਚੰਡੀਗੜ੍ਹ ਤੱਕ ਵੀ ਦਵਾਈ ਖਵਾਈ। ਪਿਛਲੇ ਦਿਨੀਂ ਉਸ ਬਜ਼ੁਰਗ ਦੀ ਮੌਤ ਹੋ ਗਈ। ਉਸਦੇ ਸ਼ਰਧਾਂਜਲੀ ਸਮਾਗਮ ਤੇ ਮੁੱਖ ਬੁਲਾਰੇ ਵਜੋਂ ਡਾ.ਸੰਦੀਪ ਸਿੰਘ ਬੱਸੀ ਪਠਾਣਾਂ ਨੇ ਸਮੁੱਚੀ ਤਰਕਸ਼ੀਲ ਸੁਸਾਇਟੀ ਵਲੋਂ ਸ਼ਰਧਾਂਜਲੀ ਭੇਂਟ ਕੀਤੀ। ਡਾ.ਕੋਟਲੀ ਜੀ ਤੇ ਉਨ੍ਹਾਂ ਦੀ ਪਤਨੀ ਨਾਲ ਜਦੋਂ ਇਸ ਬਾਰੇ ਗੱਲ ਕੀਤੀ ਤਾਂ ਉਨ੍ਹਾਂ ਕਿਹਾ ਕਿ ਹਰੇਕ ਵਿਅਕਤੀ ਨੂੰ ਤਰਕਸ਼ੀਲ ਬਣਨਾ ਚਾਹੀਦਾ ਹੈ। ਅਸੀਂ ਤਕਸ਼ੀਲ ਲਿਟਰੇਚਰ ਪੜ੍ਹਿਆ ਤੇ ਤਰਕਸ਼ੀਲ ਵੀਰਾਂ ਤੋਂ ਸੁਸਾਇਟੀ ਬਾਰੇ ਜਾਣਕਾਰੀ ਹਾਸਲ ਕੀਤੀ। ਉਸ ਤੋਂ ਬਾਅਦ ਅਸੀਂ ਸੋਚਿਆ ਕਿ ਸਮਾਜ ਸੇਵਾ ਹੀ ਸਾਡਾ ਫਰਜ਼ ਹੈ। ਸਮਾਗਮ ਤੇ ਉਹਨਾਂ ਆਪਣੇ ਵੱਲੋਂ ਮੋਰਿੰਡਾ ਇਕਾਈ ਨੂੰ 2100 ਰੁਪਏ ਆਰਥਿਕ ਮੱਦਦ ਵੀ ਕੀਤੀ। ਤਰਕਸ਼ੀਲਾਂ ਵੱਲੋਂ ਸਮਾਜ ਦੇ ਭਲੇ ਲਈ ਪਾਏ ਜਾ ਰਹੇ ਅਜਿਹੇ ਯੋਗਦਾਨ ਦੀ ਸਭ ਨੇ ਪ੍ਰਸ਼ੰਸਾ ਕੀਤੀ।

*ਜਗਤਰਨ ਖੰਟ*

## ਧਰਮ ?

ਸਾਧੂ ਸਿੰਘ

ਧਰਮ ਆਪਣੇ ਸਿਧਾਂਤਕ ਲਿਖਤੀ ਅਤੇ ਕਿਤਾਬੀ ਰੂਪ ਵਿੱਚ ਮਨੁੱਖੀ ਏਕਤਾ ਤੇ ਸਰਬ-ਸਾਂਝੀਵਾਲਤਾ ਦਾ ਭਾਵੇਂ ਕਿੰਨਾਂ ਵੀ ਦਮ ਕਿਉਂ ਨਾ ਭਰਦਾ ਹੋਵੇ, ਪਰ ਅਮਲੀ ਖੇਤਰ ਵਿਚ ਵੱਖ-ਵੱਖ ਧਰਮ ਮਨੁੱਖ ਮਾਤਰ ਨੂੰ ਅੱਡਰੇ ਅਲਿਹਦਾ ਖੇਮਿਆਂ ਵਿਚ ਖੜ੍ਹੇ ਕਰਕੇ ਆਪਸੀ ਲੜਾਈ ਅਤੇ ਖੂਨ-ਖਰਾਬਿਆਂ ਦਾ ਕਾਰਣ ਬਣਦੇ ਰਹੇ ਹਨ। ਹੋਰ ਤਾਂ ਹੋਰ ਇੱਕੋ ਧਰਮ ਦੀਆਂ ਅੱਡ-ਅੱਡ ਸੰਪ੍ਰਦਾਵਾਂ ਦੇ ਪੈਰੋਕਾਰ ਇੱਕ ਦੂਜੇ ਦੇ ਪਿਆਸੇ ਹੋ ਜਾਂਦੇ ਹਨ। ਬਾਹਰ ਮੁੱਖੀ ਦਿੱਖ, ਪੁਸ਼ਾਕ, ਰਹਿਤ ਤੇ ਕਰਮ-ਕਾਂਡ ਆਪਸੀ ਵੰਡੀਆਂ, ਫਸਾਦਾਂ ਦੇ ਨੁਮਾਇਆ ਕਾਰਣ ਹੋ ਨਿੱਬੜਦੇ ਹਨ।

*ਅਸੁਰੱਖਿਆ ਅਤੇ ਸਵੈ-ਭਰੋਸੇ ਦੀ ਘਾਟ ਵਿਚੋਂ ਨਿਕਲਿਆ ਕਥਨ :*

# ਮੈਂ ਦਵਾ ਦਿੰਦਾ ਹਾਂ, 'ਉਹ' ਠੀਕ ਕਰਦਾ ਹੈ

ਡਾ. ਸ਼ਿਆਮ ਸੁੰਦਰ ਦੀਪਤੀ

ਸਮਾਜਿਕ ਵਰਤਾਰਿਆਂ ਨੂੰ ਸਮਝਣ ਦੇ ਦੋ ਨਿਯਮ ਹਨ। ਇਕ ਤਾਂ ਇਹ ਕਿ ਇਸ ਸਮਾਜ ਦੀ ਸਿਰਜਣ ਪ੍ਰਕ੍ਰਿਤੀ ਦੇ ਲਗਾਤਾਰ ਵਿਕਾਸ ਦਾ ਹਿੱਸਾ ਹੈ। ਧਰਤੀ ਦੀ ਹੋਂਦ, ਜੀਵਾਂ ਦੀ ਹੋਂਦ, ਮਨੁੱਖ ਦਾ ਵਿਕਾਸ ਤੇ ਫਿਰ ਸਮਾਜ। ਦੂਸਰਾ ਹੈ ਕਿ ਕਿਸੇ ਦੈਵੀ ਸ਼ਕਤੀ ਵਲੋਂ ਇਸ ਸਾਰੇ ਬ੍ਰਹਿਮੰਡ ਦੀ ਸਿਰਜਣਾ ਅਤੇ ਜੋ ਕੁਝ ਵੀ ਅੱਜ ਅਸੀਂ ਹਾਂ, ਅਜਿਹੇ ਹੀ ਪੈਦਾ ਹੋਏ ਹਾਂ। ਕਿਸੇ ਰੱਬ, ਪੈਗੰਬਰ ਜਾਂ ਅੱਲਾ ਨੇ ਕੋਈ ਕ੍ਰਿਸ਼ਮਾ ਕੀਤਾ ਤੇ ਮਿੰਟੋ-ਮਿੰਟੀ ਸਭ ਵਾਪਰ ਗਿਆ। ਇਹ ਪੇੜ-ਪੌਦੇ, ਇਹ ਜੀਵ-ਜੰਤੂ, ਮਨੁੱਖ, ਦਰਿਆ-ਪਾਣੀ, ਹਵਾ, ਸਭ ਕੁਝ ਬਣ ਗਿਆ।

ਸਵਾਲ ਇਹ ਹੈ ਕਿ ਵਿਚਾਰਧਾਰਕ ਧਰਾਤਲ ਤੇ, ਬਹੁਗਿਣਤੀ ਲੋਕ ਕਿਸੇ ਇਕ ਧਾਰਾ ਨਾਲ ਨਹੀਂ ਖੜ੍ਹਦੇ ਜਾਂ ਕਹੀਏ ਕਿ ਉਨ੍ਹਾਂ ਨੂੰ ਇਕ ਅਜਿਹੇ ਭੰਬਲ ਭੂਸੇ ਵਿਚ ਫਸਾ ਕੇ ਰਖਿਆ ਜਾਂਦਾ ਹੈ ਕਿ ਉਹ ਡਾਂਵਾ ਡੋਲ ਹੀ ਰਹਿੰਦੇ ਹਨ। ਏਧਰ-ਓਧਰ ਲਟਕਦੇ ਹੋਏ ਜੀਵਨ ਬਤੀਤ ਕਰਦੇ ਹਨ। ਜਦੋਂ ਕਿ ਵਿਗਿਆਨਕ ਤੌਰ 'ਤੇ ਇਹ ਗਲਤ ਹੈ। ਦੋਵੇਂ ਵਿਰੋਧੀ ਧਾਰਾਵਾਂ ਨੇ। ਰੱਬ ਅਤੇ ਮਨੁੱਖ ਦੇ ਆਪਸੀ ਰਿਸ਼ਤੇ ਦੀ ਗੱਲ ਕਰਨੀ ਹੋਵੇ ਤਾਂ ਕਹਿ ਸਕਦੇ ਹਾਂ ਕਿ ਇਕ ਧਾਰਾ ਵਿਚ ਮਨੁੱਖ ਰੱਬ ਦੀ ਪੈਦਾਵਾਰ ਹੈ ਤੇ ਦੂਸਰੇ ਪਾਸੇ ਰੱਬ ਦੀ ਕਲਪਨਾ ਮਨੁੱਖ ਨੇ ਕੀਤੀ ਹੈ। ਇਹ ਮਨੁੱਖ ਦੀ ਵਿਚਾਰਧਾਰਕ ਵਿਕਾਸ ਲੜੀ ਦਾ ਹਿੱਸਾ ਹੈ।

ਇਕ ਡਾਕਟਰ ਜੋ ਕਿ ਆਪਣੀ ਪੂਰੀ ਸਿਖਲਾਈ ਦੌਰਾਨ ਮਨੁੱਖ ਦੇ ਇਕ-ਇਕ ਅੰਗ ਨੂੰ (ਮਾਸਪੇਸ਼ੀਆਂ ਅਤੇ ਹੱਡੀਆਂ ਨੂੰ, ਨਾੜਾਂ ਅਤੇ ਨਸਾਂ ਨੂੰ, ਖ਼ੂਨ ਦੇ ਇਕ-ਇਕ ਤੁਪਕੇ ਨੂੰ) ਭਾਵ ਰੇਸ਼ੇ-ਰੇਸ਼ੇ ਨੂੰ, ਖ਼ੁਦ ਆਪਣੇ ਹੱਥਾਂ, ਆਪਣੀਆਂ ਅੱਖਾਂ ਨਾਲ ਚੀਰ-ਫਾੜ ਕਰਕੇ, ਖੁਰਦਬੀਨ ਥੱਲੇ ਰੱਖ ਕੇ ਦੇਖਦਾ ਹੈ, ਉਸ ਮਨੁੱਖ ਦੀ ਇਕ ਕੋਸ਼ਿਕਾ ਦੀ ਰਚਨਾ ਤੋਂ (ਵੀਰਜ ਅਤੇ ਆਂਡੇ ਦੇ ਮੇਲ ਤੋਂ) ਹੁੰਦੀ ਵਿਕਾਸ ਪ੍ਰਕ੍ਰਿਆ ਨੂੰ ਸਮਝਦਾ ਹੈ। ਵਿਅਕਤੀ ਦੀ ਸਿਹਤ ਅਤੇ ਬੀਮਾਰੀ ਦੇ ਪਰਿਪੇਖ ਨੂੰ ਘੋਖਦਾ-ਪੜਚੋਲਦਾ ਹੈ। ਉਸਦੇ ਮੱਦੇ ਨਜ਼ਰ ਸਰੀਰ ਦੀ ਰਚਨਾ ਅਤੇ ਕਾਰਜ-ਪ੍ਰਣਾਲੀ ਵਿਚ ਹੁੰਦੇ ਬਦਲਾਵਾਂ ਦਾ ਅਧਿਐਨ ਕਰਦਾ ਹੈ। ਫਿਰ ਆਪਣੀ ਸਿਖਲਾਈ ਦੇ ਆਧਾਰ 'ਤੇ ਦਵਾਈ ਦਿੰਦਾ ਹੈ, ਆਪ੍ਰੇਸ਼ਨ ਕਰਦਾ ਹੈ। ਤੇ ਫੇਰ ਉਹੀ ਡਾਕਟਰ ਆਪਣੇ ਕਮਰੇ ਵਿਚ ਲਿਖ ਕੇ ਲਗਾਉਂਦਾ ਹੈ 'ਮੈਂ ਦਵਾ ਦਿੰਦਾ ਹਾਂ, ਉਹ ਰਾਜ਼ੀ ਕਰਦਾ ਹੈ।' ਭਾਵ ਹੈ ਕਿ ਇਸ ਇਲਾਜ ਪ੍ਰਕ੍ਰਿਆ ਵਿਚ ਮੈਂ (ਡਾਕਟਰ) ਸਿਰਫ ਦਵਾਈ ਦੇਣ ਵਾਲਾ ਹਾਂ, ਰਾਜ਼ੀ ਕਰਨ ਵਾਲਾ ਉਹ ਹੈ – ਜਿਸ ਨੂੰ ਕੋਈ ਰੱਬ ਕਹੇ, ਕੋਈ ਅੱਲਾ ਜਾਂ ਗਾਡ।

ਇਸ ਪ੍ਰਕ੍ਰਿਆ ਦੀ ਮਾਨਸਿਕਤਾ ਸਮਝਣ ਦੀ ਗੱਲ ਹੈ। ਜੇਕਰ ਗੌਰ ਨਾਲ ਦੇਖਿਆ-ਪਰਖਿਆ ਜਾਵੇ ਤਾਂ ਕਹਿ ਸਕਦੇ ਹਾਂ ਕਿ ਇਸ ਧਰਤੀ ਉੱਪਰ, ਮਨੁੱਖ ਦੇ ਬਹੁਤੇ ਲੋਕਾਂ ਵਲੋਂ ਕੀਤੇ ਜਾਂਦੇ ਹਰ ਕਾਰਨ ਲਈ ਵਰਤਾਰਾ ਇਸੇ ਤਰ੍ਹਾਂ ਹੈ। 'ਤੂੰ ਦਾਤਾ ਦਾਤਾਰ..., ਕਰੇ ਕਰਾਵੇ ਆਪੋ ਆਪ..., ਤੁਲਸੀ ਭਰੋਸੇ ਰਾਮ ਕੇ ਨਿਰਭੈ ਹੋ ਕੇ ਸੋਏ...'

ਭਾਵ ਇਹ ਕਿ ਜੋ ਕੁਝ ਹੁੰਦਾ-ਕਰਦਾ ਹੈ, ਉਸ ਨੂੰ ਕਰਨ ਵਾਲਾ ਇਕੋ ਹੀ ਹੈ।

ਅਸਲ ਵਿਚ ਇਸ ਪਿੱਛੇ ਜੋ ਛੁਪੀ ਹੋਈ ਭਾਵਨਾ ਹੈ, ਉਹ ਭਾਵਨਾ ਅਸੁਰੱਖਿਆ ਦੀ ਹੈ। ਇਹ ਅਸੁਰੱਖਿਆ ਅਤੇ ਡਰ ਦੀ ਭਾਵਨਾ, ਦਰਅਸਲ ਜੀਵਕ ਵੀ ਹੈ, ਸਰੀਰ ਦੀ ਅੰਦਰੂਨੀ ਕਾਰਜ-ਪ੍ਰਣਾਲੀ ਨਾਲ ਜੁੜੀ ਹੋਈ। ਇਹ ਕੁਦਰਤੀ ਪ੍ਰਵਿਰਤੀ ਹੈ, ਸਾਰੇ ਜੀਵਾਂ ਵਿੱਚ ਮੌਜੂਦ। ਮਨੁੱਖ ਨੇ ਆਪਣੀ ਵਿਕਾਸ ਪ੍ਰਕ੍ਰਿਆ ਵਿਚ ਇਸ ਨੂੰ ਘੱਟ ਕੀਤਾ ਹੈ, ਹਾਂ! ਮੁਕੰਮਲ ਤੌਰ ਤੇ ਖ਼ਤਮ ਨਹੀਂ ਕੀਤਾ ਹੈ।

ਡਰ ਅਤੇ ਅਸੁਰੱਖਿਆ ਦਾ ਕੇਂਦਰੀ ਨੁਕਤਾ, ਜੀਵ ਦੀ ਜ਼ਿੰਦਗੀ ਨਾਲ ਜੁੜਿਆ ਹੈ। ਇਸ ਪਿੱਛੇ ਅਸਲੀ ਭਾਵਨਾ ਆਪਣੀ ਹੋਂਦ ਨੂੰ ਬਣਾਈ ਅਤੇ ਬਚਾਈ ਰੱਖਣ ਦੀ ਹੈ। ਪਰ ਮਨੁੱਖ ਜਾਨਵਰਾਂ ਨਾਲੋਂ ਵਖਰਾ ਹੈ। ਮਨੁੱਖ ਨੇ ਕੁਦਰਤ ਦੇ ਵਰਤਾਰੇ ਨੂੰ ਸਮਝਿਆ। ਉਸ ਨੇ ਇਸ ਸਮਝ ਨਾਲ ਆਪਣੇ ਆਪ ਨੂੰ ਬਲਵਾਨ ਬਣਾਇਆ। ਸ਼ੇਰ ਅਤੇ ਹਾਥੀ ਵਰਗੇ ਜਾਨਵਰਾਂ ਨੂੰ ਕਾਬੂ ਕਰਨ ਦਾ ਢੰਗ ਲੱਭਿਆ ਹੈ। ਇਸ ਪੱਖ ਤੋਂ ਮਨੁੱਖ, ਇਸ ਕੁਦਰਤ ਦਾ ਸਭ ਤੋਂ ਹੋਣਹਾਰ ਅਤੇ ਬਲਵਾਨ ਪ੍ਰਾਣੀ ਹੈ।

ਇਸ ਕੁਦਰਤ ਨੂੰ ਸਮਝਣ ਅਤੇ ਆਪਣੇ ਆਪ ਨੂੰ ਸੁਰੱਖਿਅਤ ਢੰਗ ਨਾਲ ਢਾਲਣ ਦੀ ਪ੍ਰਕ੍ਰਿਆ ਵਿਚ ਸਮਾਜੀਕਰਨ ਦਾ ਬਹੁਤ ਵੱਡਾ ਦਖਲ ਹੈ। ਸਮਾਜੀਕਰਨ ਦੌਰਾਨ ਮਨੁੱਖ ਨੇ ਮਿਲਕੇ ਰਹਿਣਾ ਸਿਖਿਆ। ਇਕ ਦੂਸਰੇ ਦੀ ਇੱਜ਼ਤ ਕਰਨੀ ਸਿੱਖੀ। ਮਨੁੱਖ ਨੂੰ ਜਾਪਿਆ, ਇਸ ਤਰ੍ਹਾਂ ਕਰਨ ਨਾਲ ਸ਼ਕਤੀ ਵੱਧਦੀ ਹੈ, ਕੰਮ ਕਰਨ ਦੀ ਸਮਰਥਾ ਨੂੰ ਹੁਲਾਰਾ ਮਿਲਦਾ ਹੈ। ਉਹ ਹੋਰ ਸੁਰੱਖਿਅਤ ਮਹਿਸੂਸ ਕਰਦਾ ਹੈ।

ਇਸ ਤਰ੍ਹਾਂ ਮਨੁੱਖ ਨੇ, ਉਸ ਹਰ ਨਿਯਮ ਨੂੰ, ਉਸ ਹਰ ਵਰਤਾਰੇ ਨੂੰ ਅਪਣਾਇਆ, ਜਿਸ ਨਾਲ ਉਹ ਸੁਰੱਖਿਅਤ ਵੀ ਹੋਇਆ ਤੇ ਬਲਵਾਨ ਵੀ। ਉਸ ਨੇ ਬੀਮਾਰੀਆਂ ਨਾਲ ਨਜਿੱਠਣ ਦੀ ਪ੍ਰਕ੍ਰਿਆ ਨੂੰ ਸਮਝਿਆ। ਜੜੀਆਂ-ਬੂਟੀਆਂ ਬਾਰੇ ਆਪਣੇ ਆਲੇ-ਦੁਆਲੇ ਤੋਂ ਸਿਖਿਆ। ਇਕ ਨਿਰੰਤਰ ਖੋਜੀ ਦ੍ਰਿਸ਼ਟੀ ਜਾਂ ਪਾਰਖੂ ਅੱਖ ਨਾਲ ਕੁਦਰਤ ਦੇ ਭੇਦ ਜਾਣੇ।

ਕੁਦਰਤ ਦੇ ਵਰਤਾਰਿਆਂ ਨੂੰ ਸਮਝਣ ਦਾ ਸਫਰ ਦਰਅਸਲ, ਇਕ-ਦੋ ਦਿਨ ਦਾ ਕਾਰਜ ਨਹੀਂ ਹੈ। ਇਹ ਨਿਰੰਤਰਤਾ ਹੈ। ਇਸ ਵਿਚ ਹਜ਼ਾਰਾਂ ਲੱਖਾਂ ਲੋਕਾਂ ਦਾ ਹੱਥ ਹੈ। ਇਹ 'ਸਾਂਝੀ ਸਮਝ' ਦਾ ਹਿੱਸਾ ਹੁੰਦਾ ਹੈ। ਇਸ ਵਿਚ ਸਭ ਕੁਝ ਸਾਵਾਂ ਵੀ ਨਹੀਂ ਹੈ। ਕੁਦਰਤ ਵਿਚ ਭੰਨ-ਤੋੜ ਹੈ, ਤਬਾਹੀ ਹੈ... ਜਨਮ ਹੈ, ਮਰਨ ਹੈ। ਇਸ ਲਈ ਡਰ ਦੀ ਪ੍ਰਵਿਰਤੀ, ਅਸੁਰਖਿਆ ਦੀ ਭਾਵਨਾ ਕੁਦਰਤੀ ਵੀ ਹੈ। ਅਸੁਰੱਖਿਆ ਤੋਂ ਬਚਣ ਦੀ, ਉਪਾਅ ਦੀ ਵੀ ਲੋੜ ਹੈ, ਜੋ ਕਿ ਮਨੁੱਖੀ ਸੰਘਰਸ਼ ਦੇ ਇਤਿਹਾਸ ਵਿਚ ਸਾਫ-ਸਪਸ਼ਟ ਝਲਕਦੀ ਹੈ।

ਸਾਡੇ ਕੋਲ ਇਤਿਹਾਸ ਹੈ ਕਿ ਮਨੁੱਖ ਨੇ ਕੁਦਰਤ ਦੇ ਹਰ ਉਸ ਭਿਆਨਕ ਰੂਪ ਲਈ ਕਿਸੇ ਨਾ ਕਿਸੇ ਦੇਵਤੇ ਨੂੰ ਮੂਰਤੀਮਾਨ



ਕੀਤਾ ਹੈ। ਯੂਨਾਨ ਵਿਚ ਸਿਹਤ ਦੀ ਦੇਣੀ 'ਹਾਈਜੀਆ' ਹੈ। ਸਾਡੇ ਇਥੇ ਚੇਚਕ ਬੀਮਾਰੀ ਲਈ 'ਸ਼ੀਤਲ ਮਾਤਾ' ਹੈ। ਅੱਗ, ਹਵਾ, ਪਾਣੀ, ਬਰਖਾ... ਸਪ ਦੇ ਦੇਵਤਾ ਹਨ। ਇਹ ਸਭ ਉਸ ਡਰ ਅਤੇ ਅਸੁਰੱਖਿਆ ਵਿਚੋਂ ਨਿਕਲਿਆ ਹੈ।

ਦਰਅਸਲ ਰੱਬ ਦਾ ਸੰਕਲਪ, ਉਸ ਵਿਕਾਸ ਲੜੀ ਦਾ ਹਿੱਸਾ ਹੈ, ਜਿਸ ਵਿਚ ਮਨੁੱਖ ਨੇ ਅਨੇਕਾਂ ਖੋਜਾਂ ਕੀਤੀਆਂ। ਲੋਹੇ ਦੀ ਖੋਜ ਨੇ ਸਿਰਫ ਹਥਿਆਰਾਂ ਨੂੰ ਹੀ ਨਵੀਨਤਾ ਜਾਂ ਤਿੱਖਾਪਨ ਨਹੀਂ ਦਿੱਤਾ, ਸਗੋਂ ਸਭਿਅਤਾ ਦੇ ਪਾਠ ਵਿਚ ਬਰਤਨ ਆਦਿ ਵੀ ਜੋੜੇ। ਪਹੀਏ ਦੀ ਖੋਜ ਦੇ ਮਾਨਵ ਸਮਾਜ ਨੂੰ ਗਤੀ ਬਖਸ਼ੀ। ਮਨੁੱਖ ਨੇ ਕੁਦਰਤ ਦੇ ਨਿਯਮਾਂ ਨੂੰ ਸਮਝ ਕੇ, ਆਪ ਬਹੁਤ ਕੁਝ ਸਿਰਜਿਆ। ਇਸ ਤਰ੍ਹਾਂ ਰੱਬ ਨੂੰ ਮਨੁੱਖ ਨੇ ਆਪਣੀ ਸੁੱਰਖਿਆ ਨੂੰ ਸਾਹਮਣੇ ਰਖਦੇ ਹੋਏ, ਆਪ ਸਿਰਜਿਆ। ਹੇ ਰੱਬਾ, ਮੈਨੂੰ ਬਚਾ, ਬੱਸ ਕਰ, ਹੋਰ ਕਹਿਰ ਨਾ ਕਰ...।

ਮਨੁੱਖ ਨੇ ਕੁਦਰਤ ਵਿਚੋਂ ਪੈਨਸਲੀਨ ਲੱਭੀ। ਪੈਨਸਲੀਨ ਜਿੱਥੇ ਜੀਵਨ ਦਾਤਾ ਸਾਬਤ ਹੋਈ, ਉੱਥੇ ਇੱਕੋ ਦੁੱਕੋ ਵਿਚ ਅਜਿਹਾ ਪ੍ਰਤੀਕ੍ਰਿਆ ਹੁੰਦੀ ਕਿ ਉਹ ਵਿਅਕਤੀ ਮਰ ਵੀ ਜਾਂਦਾ। ਮਨੁੱਖ ਨੇ ਖੋਜਾਂ ਦੀ ਲੜੀ ਵਿਚ ਉਸ ਨੂੰ ਸੋਧਿਆ। ਉਸ ਦੀ ਪ੍ਰਤੀਕ੍ਰਿਆ ਨੂੰ ਘੱਟ ਕੀਤਾ। ਦਵਾਈ ਸਿਰਫ ਜਾਨ ਬਚਾਓ ਰਹੇ। ਇਸ ਤਰ੍ਹਾਂ 'ਰੱਬ' ਉਸ ਸਮੇਂ ਦੀ ਅਵਿਗਿਆਨਕ ਸਮਝ ਸੀ। ਪਰ ਹੁਣ ਅਸੀਂ ਉਸ ਨੂੰ ਉਹ ਰੂਪ ਦੇ ਦਿੱਤਾ ਹੈ, ਜਿਸ ਵਿਚ ਸੋਧ ਕਰਨੀ ਔਖੀ ਹੋ ਗਈ ਹੈ। ਇਸ ਵਿਚ ਨਿਰੰਤਰ ਸੋਧ ਦੀ ਲੋੜ ਸੀ।

ਇੱਥੇ ਇਕ ਗੱਲ ਤਾਂ ਸਮਝੀ ਜਾ ਸਕਦੀ ਹੈ ਕਿ ਵਿਗਿਆਨਕ ਖੋਜ ਦਾ ਫੈਲਾਅ ਤਕਨੀਕ ਦੀ ਜਾਣਕਾਰੀ ਅਤੇ ਉਸ ਦੀ ਲੋਕਾਂ ਤਕ ਪਹੁੰਚ ਦੀ ਗਤੀ ਤੇਜ਼ ਰਫਤਾਰੀ ਹੁੰਦੀ ਹੈ ਤੇ ਸਭਿਆਚਾਰਕ ਵਰਤਾਰੇ ਵਿਚ, ਰੋਜ਼ ਮਰ੍ਹਾ ਦੀ ਜ਼ਿੰਦਗੀ ਦਾ ਹਿੱਸਾ ਬਣੇ ਨੇਮ, ਛੇਤੀ ਕਿਤੇ ਨਹੀਂ ਬਦਲੇ ਜਾ ਸਕਦੇ ਹੁੰਦੇ।

ਹੁਣ ਸਥਿਤੀ ਹੈ, ਉਸ ਡਾਕਟਰ ਦੀ; ਜੋ ਵਿਗਿਆਨ ਦਾ ਵਿਦਿਆਰਥੀ ਹੈ। ਜੋ ਕੁਦਰਤ ਦੇ ਵਿਕਾਸ ਨਿਯਮਾਂ ਦਾ ਜਾਣੂ ਹੈ। ਉਸ ਦੀ ਸਮਝ ਵਿਚ ਰੱਬ ਕਿੱਥੇ ਹੈ ?

ਉਸ ਦੀ ਸਮਝ ਵਿਚ ਰੱਬ ਹੈ – ਪੈਦਾ ਕਰਨ ਵਾਲਾ, ਅਕਲ ਬਖਸ਼ਣ ਵਾਲਾ, ਡਾਕਟਰ ਬਨਣ ਦਾ ਮੌਕਾ ਦੇਣ ਵਾਲਾ, ਹੱਥ ਵਿਚ ਸ਼ਫਾ ਦੇਣ ਵਾਲਾ। ਕਿੰਨੇ ਹੀ ਲੋਕ ਨੇ ਦੁਨੀਆਂ ਵਿਚ, ਸਾਰੇ ਕਿਉਂ ਨ੍ਹੀਂ ਬਣ ਗਏ ਡਾਕਟਰ ? ਕਿੰਨੇ ਹੀ ਨੇ ਡਾਕਟਰ, ਸਭ ਤੇ ਨਹੀਂ ਹੈ ਉਸ ਦੀ ਸਵੱਲੀ ਨਜ਼ਰ ? ਦਰਅਸਲ ਇਸ ਸਿਖਲਾਈ ਦਾ ਆਧਾਰ ਜਨਮ ਤੋਂ, ਪਹਿਲੇ ਦਿਨ ਤੋਂ ਹੀ ਹੈ। 'ਤੂੰ ਦਾਤਾ ਦਾਤਾਰ ਤੇਰਾ ਦਿੱਤਾ ਖਾਵਣਾ...' ਰਿਸ਼ਵਤ ਖਾਣ ਲਈ ਵੀ ਉਹ ਕਹਿੰਦਾ ਹੈ, ਜੇਬ ਕੱਟਣ ਲਈ ਵੀ, ਮੁਰਦੇ ਦੀ ਜੇਬ ਵਿਚੋਂ ਪੈਸੇ ਕੱਢਣ ਲਈ ਵੀ।

ਹੁਣ ਸਾਨੂੰ ਪਤਾ ਹੈ ਕਿ ਸਮਾਜ ਦੀ ਵਿਕਾਸ ਲੜੀ ਵਿਚ ਮੌਕੇ ਕਿਵੇਂ ਮਿਲਦੇ ਹਨ, ਡਾਕਟਰ ਕਿਵੇਂ ਬਣਦੇ ਹਨ। ਕਿਸੇ ਵੇਲੇ ਇਹ ਕਿੱਤਾ ਖਾਨਦਾਨੀ ਸੀ। ਜਿਥੇ ਦਵਾਈਆਂ ਦੇ ਫਾਰਮੂਲੇ ਦੇ ਰਾਜ਼ ਨੂੰ ਜ਼ਾਹਿਰ ਨਹੀਂ ਸੀ ਹੋਣ ਦਿੱਤਾ ਜਾਂਦਾ। ਅੱਜ ਹਾਲਾਤ ਇਹ ਨੇ ਕਿ ਕਹਿਣ ਨੂੰ ਭਾਵੇਂ ਸਭ ਲਈ ਖੁੱਲ੍ਹ ਹੈ, ਪਰ ਪੜ੍ਹਾਈ ਲਈ ਸਕੂਲ, ਕਾਲਜ ਕਿੰਨ੍ਹਾਂ ਦੀ ਪਹੁੰਚ ਵਿਚ ਹਨ, ਇਹ ਵੀ ਆਪਾਂ ਜਾਣਦੇ ਹਾਂ।

ਦੂਸਰੇ ਪਾਸੇ ਰੱਬ ਅਤੇ ਵਿਗਿਆਨ ਦੀ ਧਾਰਨਾ ਨੂੰ ਨਾਲ-ਨਾਲ ਤੋਰਨ ਦੀ ਧਾਰਨਾ ਆਪਣੇ ਆਪ ਵਿਚ ਲਾਹੇਵੰਦ ਹੈ। ਮਨੁੱਖੀ ਸਮਾਜ ਦੀ ਮਾਨਸਿਕਤਾ ਸਾਡੇ ਕੋਲ ਹੈ। ਇਸ ਦਾ ਧਰਾਤਲ ਸਾਡੇ ਕੋਲ ਤਿਆਰ ਹੈ। 'ਕਰੇ ਕਰਾਵੇ ਆਪੋ ਆਪ...'। ਇਸ ਮਾਨਸਿਕਤਾ ਨੂੰ ਆਪਣੇ ਹੱਕ ਵਿਚ ਵਰਤਣਾ ਹੈ। ਜੇ ਮਰੀਜ਼ ਠੀਕ ਹੋ ਗਿਆ ਤਾਂ ਡਾਕਟਰ ਦੇ ਹੱਥ ਵਿਚ ਸ਼ਫਾ ਹੈ। ਜੇ ਗੜਬੜ ਹੋ ਗਈ ਤਾਂ ਰੱਬ ਦਾ ਭਾਣਾ। ਡਾਕਟਰ ਨੇ ਵਾਹ ਲਈ ਪਰ ਇਸ ਭੈੜੇ ਦੀ ਕਿਸਮਤ, ਸਮਾਂ ਆਇਆ ਸੀ, ਬਸ ਬਹਾਨਾ ਬਨਣਾ ਸੀ, ਕੋਈ ਕੁਝ ਨਹੀਂ ਕਰ ਸਕਦਾ। ਉਸਦੀ ਮੇਹਰ ਹੋਵੇ ਤਾਂ ਹੀ ਕੁਝ ਹੋ ਸਕਦਾ ਹੈ, ਜੇ ਬੁਲਾਵਾ ਆ ਜਾਵੇ ਤਾਂ ਫਿਰ ਮਾਹਿਰ ਵੀ ਕੁਝ ਨਹੀਂ ਕਰ ਸਕਦੇ। ਇਕ ਜ਼ਿੰਦਗੀ ਦਾ ਉਦਾਹਰਣ ਹੈ। ਤਕਰੀਬਨ ਪੱਚੀ-ਤੀਹ ਸਾਲ ਪਹਿਲਾਂ ਇਕ ਵਿਅਕਤੀ ਨੂੰ ਗਲੇ ਦੇ ਗਿੱਲੜ ਦੀ ਤਕਲੀਫ ਸੀ। ਪੀ. ਜੀ. ਆਈ. ਵਿਚ ਆਪਰੇਸ਼ਨ ਹੋਇਆ। ਫਿਰ ਲਗਾਤਾਰ ਕੁਝ ਦਵਾਈ ਚਲਦੀ ਰਹੀ। ਬੱਲਡ ਪ੍ਰੈਸ਼ਰ ਦੀ ਬੀਮਾਰੀ ਨਾਲ ਆ ਜੁੜੀ। ਪਚਵੰਜਾ-ਸੱਠ ਸਾਲ 'ਤੇ ਸ਼ੂਗਰ ਹੋ ਗਈ। ਦਵਾਈ ਨੇ ਤੀਹ ਸਾਲ ਚੰਗੀ ਭਲੀ ਜ਼ਿੰਦਗੀ ਤੋਰੀ ਰੱਖੀ। ਇਕ ਦਿਨ ਸਮੱਸਿਆ ਗੰਭੀਰ ਹੋ ਗਈ। ਹਸਪਤਾਲ ਦਾਖ਼ਲ ਹੋਇਆ ਤੇ ਉਸਨੇ ਚਲਾਣਾ ਕਰ ਲਿਆ। ਹਰ ਕੋਈ ਇਕੋ ਹੀ ਕਹੇ, 'ਕਿਸੇ ਦੀ ਇਕ ਨਹੀਂ ਚੱਲੀ'। ਡਾਕਟਰੀ ਦੇ ਪੱਚੀ-ਤੀਹ ਸਾਲਾਂ ਦੇ ਦਖਲ ਨੂੰ ਮਿੰਟ ਵਿਚ ਜ਼ੀਰੋ ਕਰ ਦਿੱਤਾ ਗਿਆ। ਵਿਗਿਆਨ ਦੀ ਸਮਝ ਮਿੱਟੀ ਵਿਚ ਮਿਲਾ ਦਿੱਤੀ। ਮਨੁੱਖੀ ਵਿਕਾਸ ਅਤੇ ਸਮਝ ਨੂੰ, ਦੂਸਰੇ ਦਰਜੇ ਦਾ ਰੁਤਬਾ ਦੇ ਦਿੱਤਾ ਗਿਆ। ਇਹ ਇਕ ਪਹਿਲੂ ਹੈ ਕਿ ਅਸੀਂ 'ਮਨੁੱਖੀ ਕਿਰਤ ਅਤੇ ਸਿਰਜਣਾ' ਦੀ ਕਦਰ ਕਰਨ ਲਈ ਤਿਆਰ ਨਹੀਂ। ਆਪਣੀਆਂ ਸਾਰੀਆਂ ਪ੍ਰਾਪਤੀਆਂ ਉਸ ਨਿਰੰਕਾਰ, ਸਰਵਵਿਆਪਕ, ਸਰਵਸ਼ਕਤੀਮਾਨ ਦੀ ਝੋਲੀ ਵਿਚ ਪਾ ਦਿੰਦੇ ਹਾਂ।

ਦਰਅਸਲ ਚਾਹੀਦਾ ਤਾਂ ਇਹ ਹੈ ਡਾਕਟਰ ਆਪਣੀ ਪੜ੍ਹਾਈ ਸਿਖਲਾਈ ਦਾ ਵਿਗਿਆਨ ਇਸਤੇਮਾਲ ਕਰੇ। ਉਹ ਮਰੀਜ ਨੂੰ ਜਾਂ ਉਸਦੇ ਰਿਸ਼ਤੇਦਾਰਾਂ ਨੂੰ ਸਮਝਾਵੇ ਕਿ ਬੀਮਾਰੀ ਕਿਉਂ ਹੋਈ ? ਕਿਉਂ ਪੇਟ ਵਿਚ ਜਖਮ ਨੇ ? ਫੇਫੜਿਆਂ ਵਿਚ ਸੋਜਿਸ਼ ਹੋਈ ? ਜੋ ਦਵਾਈ ਦਿੱਤੀ ਜਾ ਰਹੀ ਹੈ, ਉਸਦਾ ਅਸਰ ਕਿਸ ਤਰ੍ਹਾਂ ਹੋਵੇਗਾ ? ਇਹ ਵੀ ਦੱਸੇ ਕਿ ਅਸਰ ਸੌ ਫੀਸਦੀ ਨਹੀਂ ਹੁੰਦਾ। ਸਰੀਰ ਵਿਗਿਆਨ ਅਤੇ ਭੌਤਿਕ ਵਿਗਿਆਨ ਵਿਚ ਫਰਕ ਹੈ। ਪਰ ਡਾਕਟਰ ਕਿਉਂ ਦੱਸੇ ? ਇਹ ਗਿਆਨ ਅਤੇ ਜਾਣਕਾਰੀ ਤਾਂ ਉਸਦੀ ਪੂੰਜੀ ਹੈ, ਇਹ ਉਸਦਾ ਸਰਮਾਇਆ ਹੈ।

ਅਜੋਕੇ ਸੰਦਰਭ ਵਿਚ, ਜਿਸ ਤਰ੍ਹਾਂ ਰੱਬ ਦੇ ਅਵਿਗਿਆਨਕ ਰੂਪ ਨੂੰ ਸੋਧਣ ਦੀ ਬਜਾਏ ਗੈਰ-ਵਿਗਿਆਨਕ ਬਣਾਇਆ ਜਾ ਰਿਹਾ ਹੈ, ਉਸੇ ਤਰ੍ਹਾਂ ਡਾਕਟਰ ਵਲੋਂ ਰੱਬ ਦੀ ਹੋਣੀ ਨੂੰ, ਆਪਣੇ ਵਿਗਿਆਨਕ ਦਖਲ ਨਾਲ ਜੋੜ ਕੇ, ਅਸੁਰੱਖਿਆ ਦੀ ਭਾਵਨਾ ਨੂੰ ਜਾਰੀ ਰੱਖ ਕੇ ਕੀਤਾ ਜਾ ਰਿਹਾ ਹੈ। ਇਹ ਦੋਵੇਂ ਧਾਰਨਾਵਾਂ ਦਾ ਸਾਂਝਾ ਰੂਪ ਡਾਕਟਰ ਨੂੰ ਮਾਫ਼ਕ ਆਉਂਦਾ ਹੈ। ਇਕ ਪਾਸੇ ਲਗਾਤਾਰ ਨਵੀਆਂ ਦਵਾਈਆਂ ਦੀ ਖੋਜ, ਨਵੇਂ ਤੋਂ ਨਵੇਂ ਤਰੀਕਿਆਂ ਦੀ ਭਾਲ ਕਿ ਮਨੁੱਖੀ ਜ਼ਿੰਦਗੀ ਸੁਖਾਲੀ ਰਹੇ ਅਤੇ ਨਾਲ ਹੀ ਇਸ ਭਾਵਨਾ ਦਾ ਸੰਚਾਰ ਕਿ ਜੇ ਕੁਝ ਹੋ ਗਿਆ ਤਾਂ ਮੈਂ ਜ਼ਿਮੇਵਾਰ ਨਹੀਂ ਹੋਵਾਂਗਾ। 'ਉਸ ਦਾ ਭਾਣਾ' ਹੋਵੇਗਾ। ਆਦਮੀ ਦੀ ਚੀਰ-ਫਾੜ ਕਰਨ ਮਗਰੋਂ, ਦਵਾਈਆਂ ਨੂੰ ਵੱਡੀਆਂ-ਵੱਡੀਆਂ ਲੈਬਾਰਟਰੀਆਂ ਵਿਚ ਖੋਜਣ ਮਗਰੋਂ, ਜੇਕਰ ਸਮਾਜ ਦੇ

ਨਿਯਮਾਂ ਨੂੰ ਛੱਡ ਕੇ ਪੁੱਠਾ ਪਾਸਾ ਹੀ ਅਪਣਾਉਣਾ ਹੈ ਤਾਂ ਇਸ ਪਿੱਛੇ ਇਕ ਦੂਸ਼ਿਤ ਭਾਵਨਾ ਵੀ ਨਜ਼ਰ ਆਉਂਦੀ ਹੈ।

ਮਨੁੱਖ ਨੇ ਸਫਲਤਾਵਾਂ-ਅਸਫਲਤਾਵਾਂ, ਹਾਰ-ਜਿੱਤ ਦੀ ਸੰਘਰਸ਼ਮਈ ਜ਼ਿੰਦਗੀ ਤੋਂ ਲਗਾਤਾਰ ਵਿਕਾਸ ਕੀਤਾ ਹੈ। ਹਾਰ ਵਿਅਕਤੀ ਲਈ ਵਿਕਾਸ ਦਾ ਜ਼ਿਆਦਾ ਵੱਡਾ ਰਾਹ ਖੋਲ੍ਹਦੀ ਹੈ। ਆਪਣੀਆਂ ਕਮਜ਼ੋਰੀਆਂ ਨੂੰ ਸਮਝ ਕੇ ਹੀ ਨਵੀਂ ਰਾਹ ਦੀ ਤਲਾਸ਼ ਵਿਚ ਨਿਕਲਿਆ ਜਾਂਦਾ ਹੈ ਤੇ ਕੁਝ ਨਵਾਂ ਲੱਭਦਾ ਹੈ।

ਮਨੁੱਖੀ ਵਿਕਾਸ ਦੇ ਪੜਾਅ ਵਿਚ, ਡਾਕਟਰ ਦੀ ਲੜਾਈ ਮੌਤ ਨਾਲ ਹੈ। ਮੌਤ ਮਨੁੱਖੀ ਜ਼ਿੰਦਗੀ ਦਾ ਅੰਤਮ ਪੜਾਅ ਹੈ। ਇਹ ਦੇਰ ਸਵੇਰ ਆਉਣੀ ਹੀ ਆਉਣੀ ਹੈ। ਡਾਕਟਰ ਕੋਲ ਜੋ ਵੀ ਮਰੀਜ਼ ਆਉਂਦਾ ਹੈ, ਉਹ ਰਾਜ਼ੀ ਹੋਣ ਲਈ ਆਉਂਦਾ ਹੈ, ਮਰਨ ਲਈ ਨਹੀਂ। ਦਰਅਸਲ ਲੋਕ ਯਥਾਰਥ ਨੂੰ ਸਮਝਣ ਲਈ ਤਿਆਰ ਨਹੀਂ ਕੀਤੇ ਜਾਂਦੇ। ਉਸ ਨੂੰ ਮਰਨ ਉਪਰੰਤ ਕਿਸੇ ਹੋਰ ਹੀਲੇ-ਵਸੀਲੇ ਨਾਲ ਜੋੜਿਆ ਜਾਂਦਾ ਹੈ। ਡਾਕਟਰ ਵੀ ਉਸੇ ਸਮਾਜ ਦਾ ਹਿੱਸਾ ਹਨ। ਉਸੇ ਡਰ ਅਤੇ ਅਨਿਸ਼ਚਿਤਤਾ ਦੇ ਮਾਹੌਲ ਵਿਚ ਪੈਦਾ ਹੋਇਆ ਤੇ ਵੱਡਾ ਹੋਇਆ, ਜਿੱਥੇ ਵਿਅਕਤੀ ਨੂੰ 'ਉਸਦੀ ਰਜ਼ਾ' ਵਿਚ ਰਹਿਣ ਲਈ ਹੀ ਤਿਆਰ ਕੀਤਾ ਜਾਂਦਾ ਹੈ।

ਕੋਈ ਇਹ ਵੀ ਕਹਿ ਸਕਦਾ ਹੈ ਕਿ ਇਹ ਵਿਅਕਤੀ ਦਾ ਨਿਮਾਣਾਪਣ ਹੈ। ਡਾਕਟਰ ਆਪਣੀ ਕਾਰੁਜ਼ਗਾਰੀ ਦਾ ਸਿਹਰਾ ਆਪਣੇ ਸਿਰ 'ਤੇ ਨਹੀਂ ਬੰਨ੍ਹਣਾ ਚਾਹੁੰਦਾ। ਪਰ ਇੱਥੇ ਸਿਰਫ਼ ਡਾਕਟਰ ਜਾਂ ਕਿਸੇ ਵਿਅਕਤੀ ਵਿਸ਼ੇਸ਼ ਦੀ ਨਿਜੀ ਗੱਲ ਨਹੀਂ ਹੈ। ਇੱਥੇ ਪੂਰੇ ਮਨੁੱਖੀ ਵਿਕਾਸ ਦੀ ਗੱਲ ਹੈ। ਇੱਥੇ ਵਿਗਿਆਨਕ ਨਜ਼ਰੀਏ ਨਾਲ ਜੀਣ ਦੀ ਗੱਲ ਹੈ। ਇੱਥੇ ਪੂਰੇ ਮਨੁੱਖੀ ਵਿਕਾਸ ਦੇ ਸੰਦਰਭ ਵਿਚ ਮਨੁੱਖੀ ਸੋਚ ਦੇ ਸਾਰਥਕ ਕਾਰਜਾਂ ਨੂੰ ਵਡਿਆਉਣ ਅਤੇ ਉਤਸਾਹਿਤ ਕਰਨ ਦੀ ਗੱਲ ਹੈ। ਇੱਥੇ ਗੱਲ ਹੈ, ਸਾਰੇ ਮਨੁੱਖੀ ਭਾਈਚਾਰੇ ਨੂੰ ਚੰਗੀ ਸੋਚ ਨਾਲ ਜੋੜਣ ਦੀ ਤਾਂ ਜੋ ਮਨੁੱਖ ਅੱਗੇ ਵਧਦਾ, ਤੁਰਦਾ, ਸਿਖਦਾ ਹੋਇਆ ਬੁਲੰਦੀਆਂ ਨੂੰ ਛੋਹੇ। ਮਨੁੱਖ ਵਿਚੋਂ ਡਰ ਅਤੇ ਅਸੁਰੱਖਿਆ ਦੀ ਭਾਵਨਾ ਦਾ ਖ਼ਾਤਮਾ ਹੋਵੇ।

ਡਾਕਟਰ ਇਕ ਵਿਗਿਆਨਕ ਹੈ ਤੇ ਨਾਲ ਹੀ ਮਨੁੱਖੀ ਜ਼ਿੰਦਗੀ ਨੂੰ ਸਮਝਣ ਵਾਲਾ। ਉਸ ਨੂੰ ਤਾਂ ਸਗੋਂ ਇਕ ਮਾਧਿਅਮ ਬਨਣਾ ਚਾਹੀਦਾ ਹੈ, ਇਸ ਜ਼ਿੰਦਗੀ ਨੂੰ ਬੇਬਾਕ ਬਨਾਉਣ ਦਾ।

## ਅੰਧ ਵਿਸ਼ਵਾਸ ਬਨਾਮ ਘਸੁੰਨ

ਬਲਦੇਵ ਸਿੰਘ ਅਜ਼ਾਦ

ਭੂਤ ਪ੍ਰੇਤ ਕਾਢ ਹੈ ਸ਼ਾਤਰਾਂ ਦੀ,
ਅਕਲ ਲੋਕਾਂ ਦੀ ਕਰ ਗਈ ਸੁੰਨ ਮੀਆਂ।
ਅਗਲੇ ਜਨਮ ਵਿੱਚ ਸਵਰਗ ਦੀ ਲਾਲਸਾ ਨੇ,
ਲੋਕਾਂ ਤਾਈਂ ਬਣਾ 'ਤਾ ਡੁੰਨ ਮੀਆਂ।
ਬਾਬੇ ਦਿਨੇ ਤਾਂ ਦੇਣ ਤਵੀਤ ਧਾਗੇ,
ਰਾਤੀਂ ਖ਼ਾਂਵਦੇਂ ਨੇ ਮੁਰਗੇ ਭੁੰਨ ਮੀਆਂ।
ਮਸਲਾ ਹੱਲ ਜੇ ਕਰਨਾ ਤਾਂ ਜੁੜੇ ਹੋਏ,
ਦੋਵੇਂ ਹੱਥ ਬਣਾਓ ਘਸੁੰਨ ਮੀਆਂ।

## ਪੁਨਰ ਜਨਮ ਦੀ ਕਹਾਣੀ ਦਾ ਝੂਠ

ਨੇੜਲੇ ਪਿੰਡ ਧਾਲੀਵਾਲ ਨਾਲ ਲਗਦੇ ਜਖ਼ੇਪਲ ਦੇ ਇੱਕ ਬੱਚੇ ਕੁਲਵਿੰਦਰ ਸਿੰਘ ਵੱਲੋਂ ਦੁਬਾਰਾ ਜਨਮ ਲੈਣ ਦੇ ਮਸਲੇ ਤੇ ਸੁਸਾਇਟੀ ਦੀ ਸੁਨਾਮ ਇਕਾਈ ਦੇ ਮੈਂਬਰਾਂ ਐਡਵੋਕੇਟ ਹਰਿੰਦਰ ਲਾਲੀ, ਲਾਭ ਸਿੰਘ ਛਾਜਲਾ, ਗੁਰਮੇਲ ਬਖ਼ਸ਼ੀਵਾਲਾ, ਪਰਵਿੰਦਰ ਸ਼ੈਰੀ, ਕੁਲਵੀਰ ਤਰਕ, ਅਜੈਬ ਸਿੰਘ, ਦੇਵ ਸਿੰਘ ਹੰਭਲਵਾਲ, ਪੱਤਰਕਾਰ ਮੇਜਰ ਜਖ਼ੇਪਲ ਤੇ ਜਗਤਾਰ ਬਖ਼ਸ਼ੀਵਾਲਾ ਆਦਿ ਨੇ ਪਿੰਡ ਜਖ਼ੇਪਲ ਜਾ ਕੇ ਬੱਚੇ ਕੁਲਵਿੰਦਰ ਤੇ ਉਸ ਦੁਆਰਾ ਦੱਸੇ ਜਾਂਦੇ ਪਿਛਲੇ ਪਿੰਡ ਧਰਮਗੜ੍ਹ ਵਿਖੇ ਡੂੰਘਾਈ ਨਾਲ ਖ਼ੋਜ ਪੜਤਾਲ ਕੀਤੀ। ਜਿਸ ਤਰ੍ਹਾਂ ਇਹ ਪ੍ਰਚਾਰਿਆ ਜਾ ਰਿਹਾ ਸੀ ਕਿ ਬੱਚਾ ਪਿਛਲੇ ਜਨਮ ਦੀਆਂ ਸਾਰੀਆਂ ਵਸਤਾਂ ਤੇ ਲੋਕਾਂ ਨੂੰ ਪਹਿਚਾਣਦਾ ਹੈ। ਉਸ ਦੀ ਅਸਲੀਅਤ ਜਾਣਨ ਲਈ ਉਸ ਦੇ ਬਾਪ ਗੁਰਮੇਲ ਸਿੰਘ, ਦਾਦੀ ਤੇ ਧਰਮਗੜ੍ਹ ਵਾਲੇ ਪਰਿਵਾਰ ਵਿੱਚੋਂ ਸੱਤਪਾਲ ਸਿੰਘ ਨਾਲ ਸਵਾਲ ਜਵਾਬ ਕੀਤੇ ਗਏ। ਜਿਨ੍ਹਾਂ ਵਿੱਚੋਂ ਨਾ ਮਾਤਰ ਸਵਾਲਾਂ ਦੇ ਉੱਤਰ ਹੀ ਠੀਕ ਸਨ। ਬੱਚੇ ਕੁਲਵਿੰਦਰ ਦਾ ਕਹਿਣਾ ਸੀ ਕਿ ਪਿਛਲੇ ਜਨਮ ਵਿੱਚ ਉਸ ਦਾ ਵਿਆਹ ਪਟਿਆਲੇ ਹੋਇਆ ਸੀ ਜਦਕਿ ਪਿਛਲੇ ਪਰਿਵਾਰ ਵਾਲਿਆਂ ਦਾ ਕਹਿਣਾ ਹੈ ਕਿ ਉਹ ਚੱਠੇ ਸੇਖ਼ਵਾਂ ਨੇੜੇ ਸੁਨਾਮ ਵਿਆਹਿਆ ਹੋਇਆ ਸੀ। ਬੱਚੇ ਦਾ ਕਹਿਣਾ ਸੀ ਕਿ ਪਿਛਲੇ ਜਨਮ ਉਸ ਦੇ ਕੋਈ ਸਾਲਾ-ਸਾਲੀ ਨਹੀਂ ਸੀ ਤੇ ਉਸ ਕੋਲ ਧਰਮਗੜ੍ਹ ਵਿਖੇ 5 ਏਕੜ ਪੈਲੀ ਸੀ। ਜਦਕਿ ਅਸਲ ਵਿੱਚ ਉਸ ਦੇ 1 ਸਾਲਾ ਤੇ 1 ਸਾਲੀ ਸੀ ਤੇ ਜ਼ਮੀਨ 1 ਏਕੜ ਹੀ ਸੀ। ਪੁਨਰ ਜਨਮ ਵਾਲੇ ਬੱਚੇ ਦਾ ਕਹਿਣਾ ਹੈ ਕਿ ਉਹ ਪਿਛਲੇ ਜਨਮ ਵਿੱਚ ਬਿਲਕੁਲ ਅਨਪੜ੍ਹ ਸੀ ਜਦਕਿ ਜਗਤਾਰ ਸਿੰਘ ਜਿਸ ਨਾਲ ਉਸ ਦਾ ਪੁਰਾਣਾ ਜਨਮ ਜੋੜਿਆ ਜਾ ਰਿਹਾ ਹੈ, ਉਹ 10+2 ਪਾਸ ਸੀ। ਬੱਚਾ ਕੁਲਵਿੰਦਰ ਤਰਕਸ਼ੀਲਾਂ ਪਾਸ ਧਰਮਗੜ੍ਹ ਦੇ ਆਪਣੇ ਕਿਸੇ ਦੋਸਤ ਮਿੱਤਰ ਤੇ ਆਂਢੀ ਗੁਆਂਢੀ ਦਾ ਨਾਂ ਨਹੀਂ ਦੱਸ ਸਕਿਆ ਤੇ ਉਸ ਨੇ ਲੋਕਾਂ ਦੇ ਭਰੇ ਇਕੱਠ ਵਿੱਚੋਂ ਕਿਸੇ ਇੱਕ ਵਿਅਕਤੀ ਨੂੰ ਨਹੀਂ ਪਛਾਣਿਆ। ਨਾਲ ਹੀ ਉਹ ਪਿਛਲੇ ਜਨਮ ਵਾਲੇ ਜਗਤਾਰ ਸਿੰਘ ਤੇ ਬਾਕੀ ਪਰਿਵਾਰਕ ਮੈਂਬਰਾਂ ਦੀਆਂ ਤਸਵੀਰਾਂ ਨਹੀਂ ਪਛਾਣ ਸਕਿਆ। ਤਰਕਸ਼ੀਲਾਂ ਦੀ ਪੜਤਾਲੀਆ ਕਮੇਟੀ ਪਾਸ ਪੁਨਰ ਜਨਮ ਵਾਲੇ ਬੱਚੇ ਨੇ ਮੰਨਿਆ ਕਿ ਸਾਰੀਆਂ ਗੱਲਾਂ ਉਸ ਨੂੰ ਉਸ ਦੇ ਪਿਤਾ ਅਤੇ ਮਾਤਾ ਨੇ ਸਿਖਾਈਆਂ ਹਨ। ਕਮੇਟੀ ਸਾਰੀ ਪੜਤਾਲ ਉਪਰੰਤ ਇਸ ਸਿੱਟੇ ਤੇ ਪਹੁੰਚੀ ਕਿ ਪੁਨਰ ਜਨਮ ਦੀ ਇਹ ਘਟਨਾ ਮਹਿਜ਼ ਇੱਕ ਫਰਾਡ ਹੈ ਤੇ ਘਟਨਾ ਪਿੱਛੇ ਸਸਤੀ ਸ਼ੁਹਰਤ ਤੇ ਪਿਛਲੇ ਜਨਮ ਵਾਲੇ ਪਰਿਵਾਰ ਤੋਂ ਸਹਾਇਤਾ ਲੈਣ ਦੇ ਮਨਸ਼ਿਆਂ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

ਰਿਪੋਤਾਜ : ਐਡਵੋਕੇਟ ਹਰਿੰਦਰ ਲਾਲੀ

## ਸ਼ੋਕ ਸਮਾਚਾਰ

ਅਦਾਰਾ ਚੰਡੀਗੜ੍ਹ ਇਕਾਈ ਦੇ ਪ੍ਰਧਾਨ ਜੋਗਾ ਸਿੰਘ ਦੀ ਮਾਤਾ ਭਜਨ ਕੌਰ ਦੇ ਸਦੀਵੀ ਵਿਛੋੜੇ ਤੇ ਇਨਕਲਾਬੀ ਲਹਿਰ ਦੇ ਕਾਰਕੁੰਨ ਸੁਖਵਿੰਦਰ ਜੜਤੌਲੀ ਦੇ ਪਿਤਾ ਦੀ ਮੌਤ ਤੇ ਦੁੱਖ ਦਾ ਇਜ਼ਹਾਰ ਕਰਦਿਆਂ ਹੋਇਆ ਪਰਿਵਾਰਾ ਦੇ ਗ਼ਮ ਵਿੱਚ ਸ਼ਰੀਕ ਹੁੰਦਾ ਹੈ।





# ਮੂਰਤੀ ਵਿਸਰਜਨ

ਡਾ. ਡੀ.ਪੀ. ਸਿੰਘ



ਭਾਰਤ ਤਿਉਹਾਰਾਂ ਦਾ ਦੇਸ਼ ਹੈ। ਇੱਥੇ ਹਰ ਸਾਲ ਅਨੇਕ ਧਾਰਮਿਕ, ਸਮਾਜਿਕ ਤੇ ਸਭਿਆਚਾਰਕ ਤਿਉਹਾਰ ਬਹੁਤ ਹੀ ਧੂਮਧਾਮ ਨਾਲ ਮਨਾਏ ਜਾਂਦੇ ਹਨ। ਇਨ੍ਹਾਂ ਤਿਉਹਾਰਾਂ ਵਿਚੋਂ ਹੀ ਵਿਸ਼ੇਸ਼ ਹਨ 'ਗਣੇਸ਼ ਉਤਸਵ', 'ਦੁਰਗਾ ਪੂਜਾ' ਇਹ ਦੋਨੋ ਤਿਉਹਾਰ ਹੀ ਦੇਸ਼ ਦੇ ਵੱਡੇ ਖੇਤਰ ਵਿੱਚ ਬਹੁਤ ਉਤਸ਼ਾਹ ਤੇ ਸ਼ਰਧਾ ਨਾਲ ਮਨਾਏ ਜਾਂਦੇ ਹਨ।

**ਪਿਛੋਕੜ :**

'ਗਣੇਸ਼ ਉਤਸਵ' ਸ਼ਿਵ ਜੀ ਤੇ ਪਾਰਬਤੀ ਦੇ ਸਪੁੱਤਰ 'ਸ਼੍ਰੀ ਗਨੇਸ਼ ਦੇ ਜਨਮ ਦਿਵਸ ਵਜੋਂ ਮਨਾਇਆ ਜਾਂਦਾ ਹੈ। ਆਮ ਤੌਰ ਤੇ ਇਹ ਉਤਸਵ ਅੰਗਰੇਜ਼ੀ ਕੈਲੰਡਰ ਦੇ ਅਗਸਤ ਜਾਂ ਸਤੰਬਰ ਮਹੀਨੇ ਦੌਰਾਨ ਪੂਰੇ ਦਸ ਦਿਨਾਂ ਲਈ ਮਨਾਇਆ ਜਾਂਦਾ ਹੈ। ਮਹਾਂਰਾਸ਼ਟਰ, ਗੁਜਰਾਤ, ਕਰਨਾਟਕ ਤੇ ਆਂਧਰਾ ਪ੍ਰਦੇਸ਼ ਵਿਖੇ ਇਸ ਤਿਉਹਾਰ ਨੂੰ ਵਿਸ਼ੇਸ਼ ਮਹੱਤਤਾ ਪ੍ਰਾਪਤ ਹੈ। ਇਹਨਾਂ ਰਾਜਾਂ ਦੀਆਂ ਆਰਥਿਕ ਗਤੀ ਵਿਧੀਆਂ ਦਾ ਪ੍ਰਮੁੱਖ ਆਧਾਰ ਇਹ ਤਿਉਹਾਰ ਬਣ ਚੁੱਕਾ ਹੈ। ਅਨੇਕ ਕਲਾਕਾਰ, ਉਦਯੋਗ ਅਤੇ ਵਪਾਰਕ ਅਦਾਰੇ ਇਸ ਮਹਾਂ ਉਤਸਵ ਸਬੰਧਤ ਕਾਰਗੁਜਾਰੀ ਉਤੇ ਹੀ ਨਿਰਭਰ ਕਰਦੇ ਹਨ। ਗਨੇਸ਼ ਉਤਸਵ ਦੇ ਪਹਿਲੇ ਨੌ ਦਿਨ ਵਿਸ਼ਾਲ ਪੰਡਾਲਾਂ ਵਿੱਚ ਸ਼੍ਰੀ ਗਨੇਸ਼ ਦੀਆਂ ਵੱਡ ਅਕਾਰੀ ਮੂਰਤੀਆਂ ਦੀ ਪੂਜਾ ਕੀਤੀ ਜਾਂਦੀ ਹੈ। ਲੋਕ ਆਪੋ ਆਪਣੇ ਘਰਾਂ ਵਿਚ ਵੀ ਗਨੇਸ਼ ਜੀ ਦੀ ਪੂਜਾ ਕਰਦੇ ਹਨ। ਗਨੇਸ਼ ਉਤਸਵ ਦੇ ਆਖਰੀ ਦੱਸਵੇਂ ਦਿਨ, ਗਨੇਸ਼ ਭਗਤ ਵਿਸ਼ਾਲ ਜਲੂਸ ਦੇ ਰੂਪ ਵਿੱਚ ਗਨੇਸ਼ ਜੀ ਦੀਆਂ ਮੂਰਤੀਆਂ ਨੂੰ ਜਲ-ਪ੍ਰਵਾਹ ਕਰਦੇ ਹਨ।

ਠੀਕ ਇੰਝ ਹੀ ਅੰਗਰੇਜ਼ੀ ਕੈਲੰਡਰ ਦੇ ਸਤੰਬਰ ਜਾਂ ਅਕਤੂਬਰ ਦੇ ਮਹੀਨੇ ਦੌਰਾਨ ਭਗਵਾਨ ਸ਼ਿਵ ਦੀ ਸੁਪਤਨੀ ਦੇਵੀ ਪਾਰਬਤੀ ਦਾ ਆਪਣੇ ਪਿਤਾ ਹਿਮਾਲਿਆ ਦੇ ਘਰ ਆਉਣ ਉਤੇ ਸਵਾਗਤ ਵਜੋਂ ਦੁਰਗਾ ਪੂਜਾ ਤਿਉਹਾਰ ਮਨਾਇਆ ਜਾਂਦਾ ਹੈ। ਇਹ ਪੂਜਾ ਪੂਰੇ ਨੌਂ ਦਿਨ ਚਲਦੀ ਹੈ ਤੇ ਤਿਉਹਾਰ ਦੇ ਦਸਵੇਂ ਦਿਨ ਦੇਵੀ ਪਾਰਬਤੀ ਦੇ ਆਪਣੇ ਪਤੀ ਸ਼ਿਵ ਜੀ ਦੇ ਘਰ ਵਾਪਸ ਪਰਤਣ ਦੀ ਰਸਮ ਵਜੋਂ ਦੁਰਗਾ ਦੇਵੀ ਦੀਆਂ ਮੂਰਤੀਆਂ ਨੂੰ ਜਲ ਪ੍ਰਵਾਹ ਕੀਤਾ ਜਾਂਦਾ ਹੈ। ਦੁਰਗਾ ਪੂਜਾ ਦਾ ਤਿਉਹਾਰ ਪੱਛਮੀ ਬੰਗਾ, ਉੜੀਸਾ, ਤ੍ਰਿਪੁਰਾ, ਆਸਾਮ, ਝ;ਰਖੰਡ ਤੇ ਪੂਰਬੀ ਭਾਰਤ ਦੇ ਅਨੇਕ ਰਾਜਾਂ ਵਿੱਚ ਬਹੁਤ ਹੀ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ। ਇਸ ਤੋਂ ਇਲਾਵਾ ਇਹ ਤਿਉਹਾਰ ਬੰਗਲਾ ਦੇਸ਼, ਨੇਪਾਲ ਅਤੇ ਭੂਟਾਨ ਵਿਖੇ ਵੀ ਸਥਾਨਕ ਰਵਾਇਤਾਂ ਅਨੁਸਾਰ 10 ਦਿਨ ਤੱਕ ਮਨਾਇਆ ਜਾਂਦਾ ਹੈ।

ਇੰਝ 'ਗਣੇਸ਼ ਉਤਸਵ' ਤੇ 'ਦੁਰਗਾ ਪੂਜਾ' ਉਤਸਵ ਦੇ ਮਨਾਉਣ ਵਿੱਚ ਕਾਫੀ ਸਮਰੂਪਤਾ ਹੈ। ਦੋਨੋਂ ਹੀ ਤਿਉਹਾਰ ਦੇਸ਼ ਦੇ ਵੱਡੇ ਖੇਤਰ ਵਿੱਚ ਦਸ ਤਿਨਾਂ ਤੱਕ ਮਨਾਏ ਜਾਂਦੇ ਹਨ ਜਿੰਨ੍ਹਾਂ ਵਿਚ ਦੇਸ਼ ਦੀ ਬਹੁਗਿਣਤੀ ਵੱਡੇ ਪੱਧਰ ਉੱਤੇ ਭਾਗ ਲੈਂਦੀ ਹੈ। ਦੋਨੋਂ ਹੀ ਤਿਉਹਾਰਾਂ ਦੇ ਅੰਤਲੇ ਦਿਨ ਸ਼੍ਰੀ ਗਨੇਸ਼ ਅਤੇ ਮਾਂ ਦੁਰਗਾ ਦੀਆਂ ਅਣਗਿਣਤ ਮੂਰਤੀਆਂ ਜਲ ਪ੍ਰਵਾਹ (ਵਿਸਰਜਨ) ਕੀਤੀਆਂ ਜਾਂਦੀਆਂ ਹਨ।

ਬੇਸ਼ਕ ਇਹ ਤਿਉਹਾਰ ਲੋਕਾਂ ਵਿੱਚ ਖੁਸ਼ੀਆਂ ਵੰਡਣ, ਮੇਲ ਜੋਲ ਵਧਾਉਣ ਤੇ ਭਰਾਤਰੀ ਭਾਵ ਵਾਧੇ ਵਿੱਚ ਵੱਡਾ ਰੋਲ ਅਦਾ ਕਰਦੇ ਹਨ। ਇਨ੍ਹਾਂ ਤਿਉਹਾਰਾਂ ਵਿਚ ਭਗਤਾਂ ਦੁਆਰਾ ਸ਼ਰਧਾਪੂਰਨ ਭਾਗੀਦਾਰੀ, ਸੁਭਾਗ ਪ੍ਰਾਪਤੀ ਤੇ ਮਾਨਸਿਕ ਸ਼ਾਂਤੀ ਪ੍ਰਾਪਤੀ ਦਾ ਕਾਰਨ ਮੰਨੀ ਜਾਂਦੀ ਹੈ। ਪਰ ਅਜੋਕੇ ਸਮੇਂ ਅੰਦਰ ਮਨੁੱਖਾਂ ਵਿਚ ਪ੍ਰਚਲਿਤ ਬਾਹਰਮੁਖੀ ਦਿਖਾਵੇ ਦੇ ਰੁਝਾਣਾਂ ਨੇ ਇਨ੍ਹਾਂ ਤਿਉਹਾਰਾਂ ਨੂੰ ਵੀ ਅਨੇਕ ਸਮਾਜਿਕ ਤੇ ਵਾਤਾਵਰਣੀ ਔਕੜਾਂ ਦਾ ਜਨਮਦਾਤਾ ਬਣਾ ਦਿੱਤਾ ਹੈ।

**ਸਮੱਸਿਆਵਾਂ :**

ਸਮਾਜਿਕ ਪੱਧਰ ਉਤੇ ਦੇਖਦਿਆਂ ਇਨਾਂ ਤਿਉਹਾਰਾਂ ਦੌਰਾਨ ਬਹੁਤ ਵਾਰ ਸੜਕਾਂ ਉਤੇ ਲੱਗੇ ਵਿਸ਼ਾਲ ਪੰਡਾਲ ਕਾਰਨ ਆਵਾਜਾਈ ਕਾਰਜ ਡਾਢਾ ਜੋਖਮਮਈ ਕਾਰਜ ਬਣ ਜਾਂਦੇ ਹਨ। ਲੋਕਾਂ ਨੂੰ ਅਜਿਹੇ ਖੇਤਰਾਂ ਵਿਚੋਂ ਤੁਰ ਕੇ ਹੀ ਲੰਘਣਾ ਸੰਭਵ ਹੁੰਦਾ ਹੈ। ਤਿਉਹਾਰਾਂ ਦੇ ਅੰਤਲੇ ਦਿਨ ਮੂਰਤੀ ਵਿਸਰਜਨ ਕ੍ਰਿਆ ਸਬੰਧੀ ਕੱਢੇ ਜਾਂਦੇ ਜਨਤਕ ਜਲੂਸਾਂ ਦੌਰਾਨ ਤਾਂ ਪ੍ਰਮੁੱਖ ਸ਼ਹਿਰਾਂ ਵਿਖੇ ਜਲੂਸ ਦੇ ਲੰਘਣ ਵਾਲੇ ਰਾਹਾਂ ਉਤੇ ਤਾਂ ਆਵਾਜਾਈ ਅਕਸਰ ਬੰਦ ਹੀ ਕਰਨੀ ਪੈਂਦੀ ਹੈ। ਕਈ ਵਾਰ ਜਦੋਂ ਇਹ ਜਲੂਸ ਗੈਰ ਧਰਮ ਵਾਲੇ ਸਮੁਆਇ ਦੇ ਰਿਹਾਇਸ਼ੀ ਖੇਤਰਾਂ ਵਿਚੋਂ ਲੰਘਦਾ ਹੈ ਤਾਂ ਦੋਨੋ ਧਰਮਾਂ ਦੇ ਅਨੁਯਾਈਆਂ ਵਿਚ ਅਕਸਰ ਤਣਾਓ ਵਾਲੀ ਸਥਿਤੀ ਪੈਦਾ ਹੋ ਜਾਂਦੀ ਹੈ ਪਰ ਇਨ੍ਹਾਂ ਸਮਾਜਿਕ ਸਮੱਸਿਆਵਾਂ ਤੋਂ ਵੀ ਵਧੇਰੇ ਗੰਭੀਰ ਹੈ ਵਾਤਾਵਰਣੀ ਸਮੱਸਿਆ।

'ਗਣੇਸ਼ ਉਤਸਵ' ਅਤੇ ਦੁਰਗਾ ਪੂਜਾ ਉਤਸਵ ਦੇ ਅੰਤਲੇ ਦਿਨਾਂ ਦੌਰਾਨ, ਸ਼ਰਧਾਲੂਆਂ ਵਲੋਂ, ਸ਼੍ਰੀ ਗਨੇਸ਼ ਤੇ ਮਾਂ ਦੁਰਗਾ ਦੀਆਂ ਅਣਗਿਣਤ ਮੂਰਤੀਆਂ ਸਥਾਨਕ ਝੀਲਾਂ, ਦਰਿਆਵਾਂ ਅਤੇ ਸਾਗਰ ਆਦਿ ਵਿਖੇ ਜਲਪ੍ਰਵਾਹ ਕੀਤੀਆਂ ਜਾਂਦੀਆਂ ਹਨ। ਇਨ੍ਹਾਂ ਮੂਰਤੀਆਂ ਦੀ ਗਿਣਤੀ ਦਾ ਅੰਦਾਜਾ ਕੁਝ ਇੰਝ ਹੈ।

ਇੱਕ ਅੰਦਾਜੇ ਅਨੁਸਾਰ ਗਨੇਸ਼ ਉਤਸਵ ਦੌਰਾਨ ਮੁੰਬਈ ਦੇ ਸਮੁੰਦਰੀ ਕਿਨਾਰੇ ਤੇ ਹਰ ਸਾਲ ਡੇਢ ਲੱਖ ਮੂਰਤੀਆਂ ਜਲ ਪ੍ਰਵਾਹ ਕੀਤੀਆਂ ਜਾਂਦੀਆਂ ਹਨ। ਹੈਦਰਾਬਾਦ ਦੀ ਸੰਸਥਾ ਜਨ ਵਿਗਿਆਨ ਵੈਦਿਕਾ ਅਨੁਸਾਰ ਹੈਦਰਾਬਾਦ ਦੀ ਹੁਰੈਸ ਸਾਗਰ ਝੀਲ ਵਿਚ ਹਰ ਸਾਲ ਗਨੇਸ਼ ਉਤਸਵ ਦੌਰਾਨ ਲਗਭਗ ਦਸ ਹਜਾਰ ਮੂਰਤੀਆਂ ਜਲ ਪ੍ਰਵਾਹ ਕੀਤੀਆਂ ਜਾਂਦੀਆਂ ਹਨ। ਉੜੀਸਾ ਵਿਖੇ ਦੁਰਗਾ ਪੂਜਾ ਦੇ ਤਿਉਹਾਰ ਸਮੇਂ ਪੰਜ ਹਜਾਰ ਤੋਂ ਵੀ ਵਧੇਰੇ ਮੂਰਤੀਆਂ ਹਰ ਸਾਲ ਰਾਜ ਦੀਆਂ ਝੀਲਾਂ ਨਦੀਆਂ ਤੇ ਦਰਿਆਵਾਂ ਵਿੱਚ ਜਲ ਪ੍ਰਵਾਹ ਕੀਤੀਆਂ ਜਾਂਦੀਆਂ ਹਨ। ਇਹ ਅੰਦਾਜ਼ੇ ਤਾਂ ਪੂਰੇ ਦੇਸ਼ ਤੇ ਵਿਦੇਸ਼ਾਂ ਵਿਚ ਵੀ ਜਲ ਪ੍ਰਵਾਹ ਕੀਤੀਆਂ ਜਾ ਰਹੀਆ ਮੂਰਤੀਆਂ ਦਾ ਨਿਗੂਣਾ ਜਿਹਾ ਅੰਸ਼ ਹੀ ਹਨ।

ਆਖਰ ਮੂਰਤੀਆਂ ਦੇ ਜਲ ਪ੍ਰਵਾਹ ਕਰਨ ਨਾਲ ਵਾਤਾਵਰਣੀ ਸਮੱਸਿਆਵਾਂ ਕਿਵੇਂ ਜਨਮ ਲੈਂਦੀਆਂ ਹਨ ? ਆਓ

ਜਾਣੀਏ। ਅਜੋਕੇ ਸਮੇਂ ਦੌਰਾਨ ਸ੍ਰੀ ਗਨੇਸ਼ ਜੀ ਤੇ ਮਾਂ ਦੁਰਗਾ ਦੀਆਂ ਮੂਰਤੀਆਂ ਅਕਸਰ 'ਪਲਾਸਟਰ ਆਫ ਪੈਰਿਸ' ਦੀਆਂ ਬਣੀਆਂ ਹੁੰਦੀਆਂ ਹਨ। ਕਿਉਂਕਿ ਵਪਾਰਿਕ ਪੱਧਰ ਉਤੇ ਮੂਰਤੀਆਂ ਨੂੰ ਬਨਾਉਣ ਲਈ ਇਹੋ ਪਦਾਰਥ ਲਾਹੇਵੰਦ ਦੇਖਿਆ ਗਿਆ ਹੈ। ਪ੍ਰਾਚੀਨ ਸਮਿਆਂ ਦੌਰਾਨ ਇਹ ਮੂਰਤੀਆਂ ਸਾਧਾਰਨ ਮਿੱਟੀ ਜਾਂ ਚੀਕਣੀ ਮਿੱਟੀ ਤੋਂ ਬਣਾਈਆਂ ਜਾਂਦੀਆਂ ਸਨ। ਪਰ ਮਨੁੱਖ ਵਲੋਂ 'ਪਲਾਸਟਰ ਆਫ ਪੈਰਿਸ' ਦੀ ਕਾਢ ਨਾਲ ਮੂਰਤੀਆਂ ਨੂੰ ਵੱਡੇ ਪੱਧਰ ਤੇ ਬਨਾਉਣਾ ਸੌਖਾ ਤੇ ਸਸਤਾ ਹੋ ਗਿਆ ਤੇ ਇਸ ਪਦਾਰਥ ਤੋਂ ਬਣਾਈਆਂ ਮੂਰਤੀਆਂ ਦਾ ਭਾਰ ਵੀ ਘੱਟ ਹੋਣ ਕਾਰਨ ਇਨਾਂ ਨੂੰ ਇੱਕ ਥਾਂ ਤੋਂ ਦੂਸਰੀ ਥਾਂ ਲਿਜਾਣਾ ਵੀ ਸਹਿਜ ਹੋ ਗਿਆ।

ਪਲਾਸਟਰ ਆਫ ਪੈਰਿਸ ਦੀਆਂ ਬਣੀਆਂ ਮੂਰਤੀਆਂ ਨੂੰ ਹੋਰ ਖੂਬਸੂਰਤ ਬਨਾਉਣ ਲਈ, ਸਮੇਂ ਨਾਲ ਉਨ੍ਹਾਂ ਉਤੇ ਪੰਨ ਭਿੰਨ ਰੰਗਾਂ ਦੇ ਲੇਪ ਕੀਤੇ ਜਾਣ ਲੱਗ ਪਏ। ਮੂਰਤੀਆਂ ਦਾ ਆਕਾਰ ਤੇ ਭਾਰ ਵੀ ਸਮੇਂ ਨਾਲ ਵੱਡ ਆਕਾਰੀ ਰੂਪ ਧਾਰ ਗਿਆ। ਗਨੇਸ਼ ਜੀ ਦੀਆਂ ਮੂਰਤੀਆਂ ਦਾ ਆਕਾਰ ਪੌਣੇ ਇੰਚ ਤੋਂ ਲੈ ਕੇ 50 ਫੁੱਟ ਤੱਕ ਦਾ ਆਮ ਦੇਖਿਆ ਜਾ ਸਕਦਾ ਹੈ। ਠੀਕ ਇੰਝ ਹੀ ਮੁੰਬਈ ਤੋਂ ਪ੍ਰਾਪਤ ਇੱਕ ਰਿਪੋਰਟ ਅਨੁਸਾਰ ਗਨੇਸ਼ ਜੀ ਦੀਆਂ 7500 ਮੂਰਤੀਆਂ ਦਾ ਭਾਰ 20 ਟਨ ਦੇ ਲਗਭਗ ਦੇਖਿਆ ਗਿਆ। ਜਨ ਵਿਗਿਆਨ ਵੈਦਿਕ ਸੰਸਥਾ ਅਨੁਸਾਰ ਗਣੇਸ਼ ਉਤਸਵ ਦੌਰਾਨ ਹੁਸੈਨ ਸਾਗਰ ਝੀਲ ਵਿਖੇ ਜਲ ਪ੍ਰਵਾਹ ਕੀਤੀਆਂ ਦਸ ਹਜਾਰ ਮੂਰਤੀਆਂ ਨਾਲ ਝੀਲ ਦੇ ਪਾਣੀ ਵਿਚ ਪਲਾਸਟਰ ਆਫ ਪੈਰਿਸ ਦੀ ਸੱਤ ਹਜਾਰ ਟਨ ਮਾਤਰਾ, 150 ਟਨ ਲੋਹਾ ਤੇ 50 ਟਨ ਲੱਕੜ ਪਹੁੰਚ ਗਈ। ਇਸ ਤੋਂ ਇਲਾਵਾ ਇਸ ਮੂਰਤੀ ਵਿਸਰਜਨ ਕ੍ਰਿਆ ਕਾਰਨ ਝੀਲ ਵਿਖੇ ਪਾਰਾ ਨਿੱਕਲ, ਕੈਡਮੀਅਮ ਅਤੇ ਤਾਰਪੀਨ ਦੇ ਤੇਲ ਦੀ ਵੱਡੀ ਮਾਤਰਾ ਵੀ ਇਸ ਜਲ ਸਰੋਤ ਦਾ ਹਿੱਸਾ ਬਣ ਗਈ।

ਅਜੋਕੇ ਸਮੇਂ ਦੌਰਾਨ ਇਨ੍ਹਾਂ ਤਿਉਹਾਰਾਂ ਦੌਰਾਨ ਮੂਰਤੀ ਵਿਸਰਜਨ ਕ੍ਰਿਆ ਦਾ ਅਰਸਾ ਇੱਕ ਦਿਨ ਤੋਂ ਵੱਧ ਕੇ ਕਈ ਵਾਰ ਡੇਢ ਦਿਨ, ਪੰਜ ਦਿਨ ਤੇ ਜਾਂ ਫਿਰ ਸੱਤ ਦਿਨ ਤੱਕ ਵੀ ਵਧਾ ਲਿਆ ਜਾਂਦਾ ਹੈ ਜਿਸ ਕਾਰਨ ਦੇਸ਼ ਪੱਧਰ ਉਤੇ ਜਲ ਸਰੋਤਾਂ ਦੀ ਦੁਰਗਤੀ ਦੀ ਮਾਤਰਾ ਲਗਾਤਾਰ ਵਧਦੀ ਜਾ ਰਹੀ ਹੈ।

**ਜਲ ਪ੍ਰਦੂਸ਼ਣ :**

ਕੇਂਦਰੀ ਪ੍ਰਦੂਸ਼ਨ ਕੰਟਰੋਲ ਬੋਰਡ ਦੁਆਰਾ ਕੀਤੇ ਅਧਿਐਨ ਕਾਰਜਾਂ ਤੋਂ ਪਤਾ ਲੱਗਾ ਹੈ ਕਿ ਗਨੇਸ਼ ਪੁਜਾ ਤੇ ਦੁਰਗਾ ਪੁਜਾ ਤਿਉਹਾਰਾਂ ਦੌਰਾਨ ਮੂਰਤੀਆਂ ਦੇ ਜਲ ਪ੍ਰਵਾਹ ਕਰਨ ਨਾਲ ਦਰਿਆਵਾਂ, ਝੀਲਾਂ ਤੇ ਤਲਾਬਾਂ ਆਦਿ ਵਿਖੇ ਜਿੱਥੇ ਇਹ ਮੂਰਤੀ ਵਿਸਰਜਨ ਕ੍ਰਿਆ ਕੀਤੀ ਜਾਂਦੀ ਹੈ ਜਲ ਪ੍ਰਦੂਸ਼ਣ ਬਹੁਤ ਵੱਧ ਜਾਂਦਾ ਹੈ। ਮੂਰਤੀਆਂ ਬਨਾਉਣ ਲਈ ਵਰਤਿਆ ਜਾਂਦਾ ਪਦਾਰਥ 'ਪਲਾਸਟਰ ਆਫ ਪੈਰਿਸ' ਪਾਣੀ ਵਿੱਚ ਤੇਜ਼ੀ ਨਾਲ ਘੁਲਦਾ ਨਹੀਂ ਅਤੇ ਨਾਂ ਹੀ ਤੇਜੀ ਨਾਲ ਖੀਣ ਹੁੰਦਾ ਹੈ।

ਦੂਸਰਾ ਇਨ੍ਹਾਂ ਮੂਰਤੀਆਂ ਨੂੰ ਰੰਗ ਕਰਨ ਲਈ ਵਰਤੀਆਂ ਜਾਂਦੀਆਂ ਰਸਾਇਣੀ ਡਾਈਜ਼ ਅਤੇ ਰੋਗਨਾਂ ਵਿਚ ਜ਼ਹਿਰੀਲੇ ਅੰਸ਼ ਮੌਜੂਦ ਹੁੰਦੇ ਹਨ। ਖਾਸ ਕਰਕੇ ਲਾਲ, ਨੀਲੇ ਸੰਤਰੀ ਤੇ ਹਰੇ ਰੰਗ ਵਿਚ ਪਾਰਾ, ਜਿੰਕ ਆਕਸਾਈਡ, ਕਰੋਮੀਅਮ ਅਤੇ ਸਿੱਕੇ ਦੇ ਅੰਸ਼ ਹੁੰਦੇ ਹਨ। ਇਨ੍ਹਾਂ ਰਸਾਇਣੀ ਪਦਾਰਥਾਂ ਦਾ ਜਲ ਜੀਵਾਂ ਦੁਆਰਾ ਨਿਗਲ ਲਿਆ ਜਾਣਾ ਉਨ੍ਹਾਂ ਵਿਚ ਕੈਂਸਰ ਪੈਦਾ ਕਰਨ ਦਾ ਕਾਰਨ ਬਣ ਸਕਦਾ ਹੈ। ਜਲ ਸਰੋਤਾਂ ਵਿਖੇ 'ਪਲਾਸਟਰ ਆਫ ਪੈਰਿਸ' ਤੇ ਜ਼ਹਿਰੀਲੇ ਰਸਾਇਣੀ ਪਦਾਰਥ ਜਲ ਜੀਵਾਂ ਦੇ ਵਿਨਾਸ਼ ਦਾ ਕਾਰਨ ਬਣ ਰਹੇ ਹਨ। ਦੂਸਰਾ ਸਾਡੇ ਸੁੱਧ ਪਾਣੀ ਦੇ ਸਰੋਤ, ਜਲ ਪ੍ਰਦੂਸ਼ਣ ਦੇ ਭੈੜੇ ਪ੍ਰਭਾਵਾਂ ਦਾ ਸ਼ਿਕਾਰ ਬਣ ਸਾਡੀ ਖਾਧ ਲੜੀ ਦੇ ਅੰਸ਼ਾਂ ਨੂੰ ਜ਼ਹਿਰੀਲੇ ਤੇ ਨੁਕਸਾਨਦੇਹ ਬਣਾ ਰਹੇ ਹਨ।

ਸਿੱਕੇ ਤੇ ਕਰੋਮੀਅਮ ਵਰਗੀਆਂ ਭਾਰੀ ਧਾਤਾਂ ਜਲ ਜੀਵਨ ਵਿਚ ਸਹਿਜੇ ਘੁਲ ਮਿਲ ਨਹੀਂ ਸਕਦੀਆਂ ਤੇ ਉਹ ਜਲ ਬਨਸਪਤੀ ਤੇ ਜਲ ਜੀਵਾਂ ਨੂੰ ਡਾਢਾ ਨੁਕਸਾਨ ਪਹੁੰਚਾਂਦੀਆਂ ਹਨ। ਜਦੋਂ ਅਜਿਹੇ ਦਰਿਆਵਾਂ, ਤਲਾਬਾਂ ਜਾਂ ਝੀਲਾਂ ਦਾ ਪਾਣੀ ਇਸ਼ਨਾਨ ਕਰਨ ਜਾਂ ਪੀਣ ਲਈ ਵਰਤਿਆ ਜਾਂਦਾ ਹੈ ਤਾਂ ਅਜਿਹੇ ਪ੍ਰਦੂਸ਼ਿਤ ਪਾਣੀ ਵਿੱਚ ਮੌਜੂਦ ਸਿੱਕੇ ਦੀ ਬਹੁਤ ਵਧੇਰੇ ਮਾਤਰਾ ਮਨੁੱਖਾਂ ਵਿਚ ਦਿਲ ਦਾ ਰੋਗ, ਗੁਰਦੇ ਜਿਗਰ ਤੇ ਖੂਨ ਦੇ ਦੌਰੇ ਸਬੰਧਤ ਵਿਕਾਰ ਪੈਦਾ ਕਰ ਦਿੰਦੀ ਹੈ। ਮਨੁੱਖ ਦੀ ਕੇਂਦਰੀ ਨਾੜੀ ਪ੍ਰਣਾਲੀ ਵੀ ਗੜਬੜਾ ਜਾਂਦੀ ਹੈ।

'ਪਲਾਸਟਰ ਆਫ ਪੈਰਿਸ' ਵਿੱਚ ਜਿਪਸਮ, ਗੰਧਕ, ਫਾਸਫੋਰਸ ਅਤੇ ਮੈਗਨੀਸ਼ੀਅਮ ਦੇ ਅੰਸ਼ ਹੁੰਦੇ ਹਨ। ਰਸਾਇਣੀ ਲੇਪਾਂ ਵਿਚ ਪਾਰਾ, ਕੈਡਮੀਅਮ, ਸਿੱਕਾ ਤੇ ਕਾਰਬਨ ਦੇ ਤੱਤ ਹੁੰਦੇ ਹਨ। ਇਨ੍ਹਾਂ ਪਦਾਰਥਾਂ ਤੋਂ ਬਣੀਆਂ ਮੂਰਤੀਆਂ ਦੇ ਜਲ ਭੰਡਾਰਾਂ ਵਿਚ ਪੁੱਜਣ ਨਾਲ, ਇਨ੍ਹਾਂ ਜਲ ਭੰਡਾਰਾਂ ਵਿਚ ਤੇਜਾਬੀਪਣ ਵਾਲੀ ਤਾਸੀਰ ਪੈਦਾ ਹੋ ਜਾਂਦੀ ਹੈ। ਜਿਸ ਕਾਰਨ ਜਲੀ ਪੌਦੇ ਤੇਜੀਵ ਮਰਨ ਲੱਗ ਪੈਂਦੇ ਹਨ। ਜਲ ਭੰਡਾਰਾਂ ਵਿਚ ਠੋਸ ਮਾਦਾ, ਕਾਰਬਾਨਿਕ ਮਾਦਾ ਤੇ ਭਾਰੀ ਧਾਤਾਂ ਦੀ ਮਿਕਦਾਰ ਵਧ ਜਾਂਦੀ ਹੈ। ਜਿਸ ਕਾਰਨ ਜਲ ਭੰਡਾਰਾਂ ਦੀ ਵਾਤਾਵਰਣੀ ਪ੍ਰਣਾਲੀ ਗੜਬੜਾ ਜਾਂਦੀ ਹੈ ਤੇ ਇਨ੍ਹਾਂ ਜਲ ਭੰਡਾਰਾਂ ਵਿਖੇ ਮੱਛੀਆਂ ਮਰਨ ਲੱਗਦੀਆਂ ਹਨ। ਜਲ ਬਨਸਪਤੀ ਦੇ ਮਰਨ ਨਾਲ ਪਾਣੀ ਦਾ ਕੁਦਰਤੀ ਵਹਾਓ ਰੁਕਣ ਲੰਞਦਾ ਹੈ ਤੇ ਇਹ ਬਦਬੂ ਮਾਰਨ ਲੱਗ ਪੈਂਦਾ ਹੈ। ਜਿਹੇ ਪ੍ਰਦੂਸ਼ਿਤ ਪਾਣੀ ਦਾ ਸੇਵਨ ਕਰਨ ਤੇ ਸਾਹ ਦੀਆਂ ਬਿਮਾਰੀਆਂ, ਚਮੜੀ ਦੇ ਰੋਗ ਤੇ ਖੂਨ ਸਬੰਧਤ ਵਿਕਾਰ ਪੈਦਾ ਹੋ ਜਾਂਦੇ ਹਨ।

ਭਾਰਤ ਦੇ 'ਤਾਜਾ ਪਾਣੀ ਅਤੇ ਜਲਗਾਹਾਂ ਸੁਰੱਖਿਅਣ ਪ੍ਰੋਗਰਾਮ' ਦੇ ਕੋਆਰਡੀਨੇਟਰ ਸੰਦੀਪ ਬੇਹਰਾ ਦਾ ਕਥਨ ਹੈ ਕਿ ਗੰਗਾ ਨਦੀ ਵਿਚ ਮੂਰਤੀ ਵਿਸਰਜਨ ਕਾਰਨ ਇਸ ਨਦੀ ਵਿੱਚ ਡੌਲਫਿਨ ਜਾਤੀ ਦੀਆਂ ਮੱਛੀਆਂ ਦੀ ਸੰਖਿਆ (ਜੋ ਕਈ ਲੱਖ ਸੀ) ਨਾਲੋਂ ਘਟ ਕੇ ਸਿਰਫ ਕੁੱਝ ਕੁ ਹਜਾਰ ਹੀ ਰਹਿ ਗਈ ਹੈ। ਡੌਲਫਿਨ ਮੱਛੀਆਂ ਨੂੰ ਇਹ ਮਾਰ ਗੰਗਾ ਵਿੱਚ ਸੁੱਟੇ ਜਾ ਰਹੇ ਸੀਵਰੇਜ਼ ਤੇ ਹੋਰ ਪ੍ਰਦੂਸ਼ਿਤ ਮਾਦੇ ਕਾਰਨ ਵੀ ਪੈ ਰਹੀ ਹੈ।

ਕਾਕਾਟੀਆ ਯੂਨੀਵਰਸਿਟੀ, ਵਾਰੰਗਲ ਦੇ ਜੁਆਲੋਜੀ ਵਿਭਾਗ ਵਲੋਂ ਹੈਦਰਾਬਾਦ ਤੇ ਸਿਕੰਦਰਾਬਾਦ ਦੀ ਸਾਂਝੀ ਝੀਲ ਹੁਸੈਨ ਸਾਗਰ ਝੀਲ ਵਿਖੇ ਕੈਲਸ਼ੀਅਮ ਦੀ ਮਾਤਰਾ ਬਹੁਤ ਵਧੇਰੇ ਵਧ ਗਈ। ਇਸ ਤੋਂ ਇਲਾਵਾ ਝੀਲ ਵਿੱਚ ਰੈਗਨੀਸ਼ੀਅਮ, ਮੋਲੀਬਡੇਨਮ ਅਤੇ ਸਿਲੀਕਾਨ ਤੱਤਾਂ ਦੀ ਮਾਤਰਾ ਵਿਚ ਵੀ ਵੱਡਾ ਵਾਧਾ ਦੇਖਿਆ ਗਿਆ। ਬੇਸ਼ਕ ਮੈਗਨੀਸ਼ੀਅਮ ਤੱਤ ਜ਼ਹਿਰੀਲਾ ਨਹੀਂ ਪਰ ਇਹ ਪਾਣੀ ਦੀ ਕਠੋਰਤਾ (Hardness) ਨੂੰ ਵਧਾਉਂਦਾ ਹੈ। ਜਿਸ ਕਾਰਨ ਝੀਲ ਦਾ



ਪਾਣੀ ਕੱਪੜੇ ਧੋਣ ਅਤੇ ਹੋਰ ਸਾਫ਼ ਸਫਾਈ ਕਾਰਜਾਂ ਲਈ ਉਚਿਤ ਨਹੀਂ ਰਹਿੰਦਾ।

ਇਹਨਾਂ ਖੋਜ ਕਾਰਜਾਂ ਤੋਂ ਇਹ ਵੀ ਪਤਾ ਲੱਗਾ ਹੈ ਕਿ ਮੂਰਤੀ ਵਿਸਰਜਨ ਉਪਰੰਤ ਝੀਲ ਦੇ ਪਾਣੀ ਵਿਚ ਆਰਗੈਨਿਕ, ਸਿੱਕਾ ਤੇ ਪਾਰੇ ਦੀ ਮਾਤਰਾ ਬਹੁਤ ਖਤਰਨਾਕ ਹੱਦ ਤੱਕ ਪਹੁੰਚ ਗਈ। ਆਗਰੈਨਿਕ ਇੱਕ ਜ਼ਹਿਰੀਲਾ ਤੱਤ ਹੈ ਜੋ ਚਮੜੀ ਦੇ ਰੋਗਾਂ ਨੂੰ ਪੈਦਾ ਕਰਦਾ ਹੈ। ਜਲ ਭੰਡਾਰ ਵਿਚ ਪਾਰੇ ਦੀ ਬਹੁਤਾਤ 'ਮਿਨਮਾਤਾ' ਬਿਮਾਰੀ ਨੂੰ ਪੈਦਾ ਕਰਨ ਦੀ ਸਮਰਥਾ ਰੱਖਦੀ ਹੈ। ਮੱਛੀਆਂ ਦੁਆਰਾ ਸਿੱਕਾ ਤੇ ਪਾਰੇ ਦੇ ਤੱਤ ਨਿਗਲ ਲਏ ਜਾਣ ਨਾਲ ਇਹ ਜ਼ਹਿਰੀਲੀਆਂ ਧਾਤਾਂ ਮਨੁੱਖੀ ਭੋਜਨ ਲੜੀ ਵਿਚ ਪਹੁੰਚ ਜਾਂਦੀਆਂ ਹਨ।

ਪਾਰੇ ਦਾ ਇੱਕ ਕਾਰਬਨਿਕ ਯੋਗਿਕ ਹੈ - ਮਿਥਾਈਲ ਮਰਕਰੀ। ਜਦੋਂ ਇਹ ਰਸਾਇਣੀ ਪਦਾਰਥ ਮਨੁੱਖੀ ਭੋਜਨ (ਪ੍ਰਦੂਸ਼ਿਤ ਜਲ ਵਾਲੀ ਮੱਛੀ ਦਾ ਮਾਸ ਖਾਣ ਉਤੇ) ਦਾ ਅੰਗ ਬਣ ਸਾਡੇ ਸ਼ਰੀਰ ਵਿਚ ਪਹੁੰਚ ਜਾਂਦਾ ਹੈ ਤਾਂ ਮਨੁੱਖੀ ਦਿਮਾਗ ਵਿਚ ਇਕੱਠਾ ਹੋਣ ਲਗਦਾ ਹੈ। ਇਹ ਪਦਾਰਥ ਹੌਲੇ ਹੌਲੇ ਦਿਮਾਗ ਦੇ ਸੈਲਾਂ ਨੂੰ ਨਸ਼ਟ ਕਰ ਦਿੰਦਾ ਹੈ। ਮਨੁੱਖ ਦੀ ਕੇਂਦਰੀ ਨਾੜੀ ਪ੍ਰਣਾਲੀ ਵਿਚ ਵਿਕਾਰ ਪੇਦਾ ਕਰ ਦਿੰਦਾ ਹੈ। ਮਨੁੱਖ ਦੀ ਪਾਚਨ ਨਾੜੀ ਵਿਚ ਜਖ਼ਮ ਕਰ ਦਿੰਦਾ ਹੈ। ਪਾਰੇ ਨਾਲ ਪ੍ਰਦੂਸ਼ਿਤ ਜਲ ਭੰਡਾਰਾਂ ਵਿਚੋਂ ਫੜੀਆਂ ਮੱਛੀਆਂ ਦਾ ਮਾਸ ਖਾਣ ਨਾਲ ਮਨੁੱਖਾਂ ਵਿਚ ਪਾਰੇ ਦਾ ਜ਼ਹਿਰਵਾਦ ਪੈਦਾ ਹੋ ਜਾਂਦਾ ਹੈ।

ਇਨ੍ਹਾਂ ਭੈੜੇ ਪ੍ਰਭਾਵਾਂ ਤੋਂ ਸਪਸ਼ਟ ਹੈ ਕਿ ਅੱਜ ਸਾਨੂੰ ਆਪਣੇ ਜਲ ਭੰਡਾਰਾਂ ਨੂੰ ਪ੍ਰਦੂਸ਼ਿਤ ਹੋਣ ਤੋਂ ਰੋਕਣ ਲਈ ਲੋੜੀਂਦੇ ਜਨ ਚੇਤਨਾ ਪ੍ਰੋਗਰਾਮ ਅਮਲ ਵਿਚ ਲਿਆਉਣੇ ਅਤਿ ਜਰੂਰੀ ਹਨ। ਲੋਕਾਂ ਨੂੰ ਮੂਰਤੀ ਵਿਸਰਜਨ ਦੇ ਮਾੜੇ ਵਾਤਾਵਰਣੀ ਪ੍ਰਭਾਵਾਂ ਤੋਂ ਸੁਚੇਤ ਕਰਨਾ ਅਤਿ ਅਹਿਮ ਹੈ ਤਾਂ ਜੋ ਸਾਡੇ ਜਲ ਸਰੋਤਾਂ ਦਾ ਕੁਦਰਤੀ ਵਾਤਾਵਰਣ ਸਹੀ ਰੂਪ ਵਿਚ ਕਾਇਮ ਰਹਿ ਸਕੇ।

**ਰੋਕਥਾਮ ਕਾਰਜ :**

ਗਣੇਸ਼ ਪੁਜਾ ਤੇ ਦੁਰਗਾ ਪੂਜਾ ਦੇ ਤਿਉਹਾਰਾਂ ਦੌਰਾਨ ਮੂਰਤੀ ਵਿਸਰਜਨ ਕ੍ਰਿਆ ਨੂੰ ਵਾਤਾਵਰਣੀ ਹਾਲਤਾਂ ਦੇ ਸੁਮੇਲ ਬਨਾਉਣ ਦੀ ਅਹਿਮ ਲੋੜ ਹੈ। ਜਿਸ ਸਬੰਧੀ ਹੇਠ ਲਿਖੇ ਉਪਾਓ ਲਾਭਦਾਇਕ ਹੋਣ ਦਾ ਯਕੀਨ ਹੈ :

1 ਪਿੱਤਲ ਜਾਂ ਪੱਥਰ ਦੀਆਂ ਸਥਾਈ ਮੂਰਤੀਆਂ ਬਣਾ ਲੈਣੀਆਂ ਚਾਹੀਦੀਆਂ ਹਨ।

2 ਮੂਰਤੀ ਵਿਸਰਜਨ ਦੀ ਕ੍ਰਿਆ ਸੰਕੇਤਿਕ ਕਰ ਲਈ ਜਾਵੇ।

3 ਅਗਲੇ ਸਾਲ ਵੀ ਉਹੀ ਮੂਰਤੀ ਵਰਤ ਲਈ ਜਾਵੇ।

4 ਜੇ ਤੁਸੀਂ ਮੂਰਤੀ ਦਾ ਜਲ ਪ੍ਰਵਾਹ ਕਰਨਾ ਹੀ ਹੈ ਤਾਂ ਕੱਚੀ ਮੱਟੀ ਦੀ ਬਣਾਈ ਮੂਰਤੀ ਜਿਸ ਉਪਰ ਰੋਗਨ ਦਾ ਲੇਪ ਨਾ ਕੀਤਾ ਹੋਵੇ ਦੀ ਹੀ ਵਰਤੋਂ ਕੀਤੀ ਜਾਵੇ।

5 ਮੂਰਤੀ ਦਾ ਵਿਸਰਜਨ ਕਿਸੇ ਪਾਣੀ ਦੇ ਤਲਾਬ ਜਾਂ ਟੱਬ ਵਿਚ ਕਰ ਲਿਆ ਜਾਵੇ।

6 ਗਨੇਸ਼ ਉਤਸਵ ਤੇ ਦੁਰਗਾ ਪੂਜਾ ਦੌਰਾਨ ਵਰਤੇ ਗਏ ਫੁੱਲਾਂ ਦੇ ਹਾਰਾਂ ਤੇ ਫੁੱਲ ਪੱਤੀਆਂ ਨੂੰ ਇਕੱਠਾ ਕਰਕੇ ਕੰਪੋਸਟ ਕਰ ਲਿਆ ਜਾਵੇ।

7 ਤਿਉਹਾਰਾਂ ਦੌਰਾਨ ਪੰਡਾਲ ਦੀ ਸਜਾਵਟ ਲਈ ਥਰਮੋਕੋਲ ਅਤੇ

*ਬਾਕੀ ਸਫ਼ਾ 42 'ਤੇ*

## *ਖ਼ੁਸ਼-ਖ਼ਬਰ*

### ਪਾਖ਼ੰਡੀ ਜੋਤਿਸ਼ੀ ਦੇ ਗ੍ਰਿਫ਼ਤਾਰੀ ਵਰੰਟ ਜਾਰੀ

**ਸੁਨਾਮ 12 ਅਕਤੂਬਰ (ਅਰੋੜਾ)** - ਤਰਕਸ਼ੀਲ ਸੁਸਾਇਟੀ ਪੰਜਾਬ ਦੇ ਕਾਨੂੰਨ ਵਿਭਾਗ ਦੇ ਮੁਖ਼ੀ ਐਡਵੋਕੇਟ ਹਰਿੰਦਰ ਲਾਲੀ ਵੱਲੋਂ ਪਾਖ਼ੰਡੀ ਜੋਤਿਸ਼ੀਆਂ ਖਿਲਾਫ਼ ਲੜੀ ਜਾ ਰਹੀ ਕਾਨੂੰਨੀ ਲੜਾਈ ਦੌਰਾਨ ਸਥਾਨਕ ਗੁਰੂਦੇਵ ਜੋਤਿਸ਼ ਕੇਂਦਰ ਦੇ ਸੰਚਾਲਕ ਪੰਡਤ ਸ਼ਿਆਮਾ ਨੰਦ ਸਾਕੇਤ ਖਿਲਾਫ਼ ਦਾਇਰ ਕੀਤੇ ਫ਼ੌਜਦਾਰੀ ਇਸਤਗਾਸੇ ਵਿੱਚ ਕੇਸ ਦੀ ਸੁਣਵਾਈ ਦੌਰਾਨ ਸਥਾਨਕ ਸਬ ਡਵੀਜ਼ਨਲ ਮੈਜਿਸਟ੍ਰੇਟ ਮੈਡਮ ਆਸ਼ਾ ਕੌਂਡਲ ਦੀ ਅਦਾਲਤ ਨੇ ਇੱਕ ਹੁਕਮ ਰਾਹੀਂ ਦੋਸ਼ੀ ਜੋਤਿਸ਼ੀ ਨੂੰ ਮਿਤੀ 14-01-08 ਤੱਕ ਗ੍ਰਿਫ਼ਤਾਰ ਕਰਕੇ ਅਦਾਲਤ ਵਿੱਚ ਪੇਸ਼ ਕਰਨ ਦੇ ਹੁਕਮ ਜਾਰੀ ਕੀਤੇ ਹਨ। ਕੇਸ ਦੀ ਪੈਰਵਾਈ ਕਰਨ ਵਾਲੇ ਪੈਨਲ ਦੇ ਮੈਂਬਰਾਂ ਮਿੱਤ ਸਿੰਘ ਜਲਾਲ, ਰਿਸ਼ਵਜੀਤ ਸਿੰਘ ਮਾਨਸ਼ਾਹੀਆ ਤੇ ਬਲਦੇਵ ਕ੍ਰਿਸ਼ਨ ਧਰਮਗੜ੍ਹ ਨੇ ਦੱਸਿਆ ਕਿ ਦੋਸ਼ੀ ਜੋਤਿਸ਼ੀ ਸਥਾਨਕ ਕੇਬਲ ਟੀ.ਵੀ.ਚੈਨਲ ਰਾਹੀਂ ਪ੍ਰਚਾਰ ਕਰਦਾ ਸੀ ਕਿ ਜੰਤਰ-ਮੰਤਰ, ਤੰਤਰ ਰਾਹੀਂ ਸੰਤਾਨ ਪੈਦਾ ਕਰਨ, ਵਿਦੇਸ਼ ਜਾਣ ਤੇ ਕਾਰੋਬਾਰ ਵਿੱਚ ਵਾਧਾ ਕਰਨ ਵਾਸਤੇ ਉਸ ਨਾਲ ਸੰਪਰਕ ਕੀਤਾ ਜਾਵੇ। ਇਸ ਗੈਰ ਕਾਨੂੰਨੀ,ਗੈਰ ਸਮਾਜਿਕ ਤੇ ਅੰਧ ਵਿਸ਼ਵਾਸ ਫੈਲਾਉਣ ਵਾਲੀ ਮਸ਼ਹੂਰੀ ਦਾ ਸਖ਼ਤ ਨੋਟਿਸ ਲੈਂਦਿਆਂ ਇਸਤਗਾਸਾ ਦਾਇਰ ਕੀਤਾ ਗਿਆ ਸੀ ਜਿਸ ਵਿੱਚ ਦੋਸ਼ੀ ਜੋਤਿਸ਼ੀ ਵੱਲੋਂ ਪੇਸ਼ ਨਾ ਹੋਣ ਕਾਰਣ ਉਸ ਦੇ ਗ੍ਰਿਫ਼ਤਾਰੀ ਵਰੰਟ ਜਾਰੀ ਕੀਤੇ ਗਏ।

(ਜਗ ਬਾਣੀ)

### ਜੋਤਿਸ਼ੀ ਨੂੰ ਸਜ਼ਾ ਤੇ ਜੁਰਮਾਨਾ

**ਅਮਰਗੜ੍ਹ, 22 ਅਕਤੂਬਰ (ਪੱਤਰ ਪ੍ਰੇਰਕ)** - ਨੇੜਲੇ ਪਿੰਡ ਜੈਨਪੁਰ ਦੇ ਵਾਸੀ ਨਾਰੰਗ ਸਿੰਘ ਨੇ ਦੱਸਿਆ ਕਿ ਜਗਦੇਵ ਸਿੰਘ ਪੁੱਤਰ ਜੋਰਾ ਸਿੰਘ ਨਾਲ ਕਾਫ਼ੀ ਦੇਰ ਤੋਂ ਸੰਗਰੂਰ ਵਿਖੇ ਹਨੂੰਮਾਨ ਜੋਤਿਸ਼ ਕੇਂਦਰ ਖ਼ੋਲ੍ਹ ਕੇ ਲੋਕਾਂ ਦੀਆਂ ਹਸਤਰੇਖਾ ਦੇਖ਼ ਕੇ ਕਸ਼ਟ ਦੂਰ ਕਰਨ ਦਾ ਦਾਅਵਾ ਕਰਦਾ ਸੀ ਪ੍ਰੰਤੂ ਪਿਛਲੇ ਦਿਨੀਂ ਧੂਰੀ ਦੀ ਅਦਾਲਤ ਦੇ ਜੱਜ ਸੰਜੀਵ ਜੋਸ਼ੀ ਨੇ ਜਗਦੇਵ ਸਿੰਘ ਨੂੰ ਦੋਸ਼ੀ ਠਹਿਰਾਉਂਦਿਆਂ 1 ਲੱਖ਼ 35 ਹਜ਼ਾਰ ਰੁਪਏ ਦੀ ਰਕਮ ਪਾ ਦਿੱਤੀ ਤੇ ਦੋ ਸਾਲ ਦੀ ਸਜ਼ਾ ਦਾ ਹੁਕਮ ਸੁਣਾਇਆ।

### ਇਕਾਈ ਸ਼ਾਹਕੋਟ ਨੂੰ ਸਹਾਇਤਾ

ਰਣਜੀਤ ਸਿੰਘ, ਬਾਬਾ ਦੀਪ ਸਿੰਘ ਨਗਰ ਆਰ. ਸੀ. ਐੱਫ ਨੇ ਆਪਣੇ ਬੇਟੇ ਅਰਸ਼ਦੀਪ ਦੇ ਜਨਮ ਦਿਨ ਦੀ ਖੁਸ਼ੀ ਵਿੱਚ 1000 ਰੁਪਏ।

### ਇਕਾਈ ਫਗਵਾੜਾ ਨੂੰ ਸਹਾਇਤਾ

ਸਚਦੇਵ ਸਿੰਘ ਵਿਰਦੀ ਬਰਮਿੰਘਮ ਨੇ ਆਪਣੀ ਮਾਤਾ ਦੀ ਯਾਦ ਵਿੱਚ 500 ਰੁਪਏ।

# ਸ਼ੋਰ ਪ੍ਰਦੂਸ਼ਣ

ਰਾਜਪਾਲ ਖੰਨਾ

ਜਦੋਂ ਤੋਂ ਮਨੁੱਖ ਨੇ ਇਸ ਧਰਤੀ 'ਤੇ ਜਨਮ ਲਿਆ ਹੈ। ਉਸ ਨੂੰ ਕਈ ਤਰ੍ਹਾਂ ਦੀਆਂ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਪ੍ਰੰਤੂ ਕੁਝ ਸਮੱਸਿਆਵਾਂ ਦਾ ਹੱਲ ਮਨੁੱਖ ਦੇ ਆਪਣੇ ਹੱਥ ਵਿਚ ਹੀ ਹੈ। ਇਨ੍ਹਾਂ ਵਿਚੋਂ ਇੱਕ ਸਮੱਸਿਆ ਸ਼ੋਰ ਪ੍ਰਦੂਸ਼ਣ ਦੀ ਹੈ। ਜੋ ਮਨੁੱਖ ਖੁਦ ਹੱਲ ਕਰ ਸਕਦਾ ਹੈ।

ਸੁਪਰੀਮ ਕੋਰਟ ਨੇ ਆਪਣੇ ਫੈਸਲੇ ਵਿਚ ਸ਼ੋਰ ਪ੍ਰਦੂਸ਼ਣ ਦੀ ਪਰਿਭਾਸ਼ਾ ਇਸ ਤਰ੍ਹਾਂ ਦਿੱਤੀ ਹੈ – 'ਵਾਤਾਵਰਣ ਵਿਚ ਅਲੱਗ-ਅਲੱਗ ਕਿਸਮ ਦੀ ਪੈਦਾ ਕੀਤੀ ਜਾਣ ਵਾਲੀ ਅਣਇੱਛਕ ਆਵਾਜ਼ (ਜਿਸ ਨੂੰ ਅਸੀਂ ਸੁਣਨਾ ਪਸੰਦ ਨਾ ਕਰਦੇ ਹੋਈਏ) ਨੂੰ ਸ਼ੋਰ ਪ੍ਰਦੂਸ਼ਣ ਕਹਿੰਦੇ ਹਨ।'

ਵੱਖ-ਵੱਖ ਪੇਂਡੂ ਅਤੇ ਸ਼ਹਿਰੀ ਇਲਾਕਿਆਂ ਵਿਚ ਧਾਰਮਿਕ ਸਥਾਨਾਂ ਦੇ ਲਾਊਡ ਸਪੀਕਰ, ਸਪੀਕਰ ਅਤੇ ਡੀ. ਜੇ. ਆਦਿ ਬਹੁਤ ਉੱਚੀਆਂ ਥਾਵਾਂ ਅਤੇ ਦਰੱਖਤਾਂ ਆਦਿ 'ਤੇ ਰੱਖ ਕੇ ਸਵੇਰੇ-ਸ਼ਾਮ ਅਤੇ ਕਈ ਵਾਰ ਦਿਨ ਅਤੇ ਰਾਤ ਨੂੰ ਬਹੁਤ ਹੀ ਉੱਚੀਆਂ ਆਵਾਜ਼ਾਂ 'ਤੇ ਚਲਾਏ ਜਾਂਦੇ ਹਨ। ਜੋ ਸ਼ੋਰ ਪ੍ਰਦੂਸ਼ਣ ਫੈਲਾਉਣ ਦਾ ਕੰਮ ਕਰਦੇ ਹਨ। ਲਾਊਡ ਸਪੀਕਰਾਂ ਦੀ ਗਿਣਤੀ 2, 3, 4 ਜਾਂ ਵੱਧ ਹੁੰਦੀ ਹੈ। ਜਿਸ ਕਰਕੇ ਇਹ ਦੂਰ ਤੱਕ ਅਸਰ ਕਰਦੇ ਹਨ।

ਆਮ ਤੌਰ 'ਤੇ ਇਹ 10 ਡੈਸੀਬਲ ਤੱਕ ਦੀ ਆਵਾਜ਼ ਅਸੀਂ ਠੀਕ ਤਰੀਕੇ ਨਾਲ ਸੁਣ ਸਕਦੇ ਹਾਂ, ਪ੍ਰੰਤੂ ਮੋਟਰ ਗੱਡੀਆਂ ਦੇ ਪ੍ਰੈਸ਼ਰ ਹਾਰਨ ਦਾ ਸ਼ੋਰ 75 ਡੈਸੀਬਲ ਤੋਂ 100 ਡੈਸੀਬਲ ਤੱਕ ਚਲਾ ਜਾਂਦਾ ਹੈ ਅਤੇ ਧਾਰਮਿਕ ਤੇ ਸਮਾਜਿਕ ਪ੍ਰੋਗਰਾਮਾਂ ਦੇ ਲਾਊਡ ਸਪੀਕਰ ਅਤੇ ਹੋਰ ਆਵਾਜ਼ ਪੈਦਾ ਕਰਨ ਵਾਲੇ ਯੰਤਰਾਂ ਦਾ ਸ਼ੋਰ ਇਸ ਤੋਂ ਵੀ ਅਧਿਕ ਹੋ ਜਾਂਦਾ ਹੈ।

ਸ਼ੋਰ ਪ੍ਰਦੂਸ਼ਣ ਦਾ ਇਕ ਹੋਰ ਭਿਆਨਕ ਰੂਪ ਵੀ ਹੈ। ਮੋਟਰ ਗੱਡੀਆਂ ਦੇ ਸਾਰਾ ਦਿਨ ਵੱਜਦੇ ਪ੍ਰੈਸ਼ਰ ਹਾਰਨ ਅਤੇ ਰਿਹਾਇਸ਼ੀ ਖੇਤਰਾਂ ਵਿਚ ਚੱਲਦੇ ਕਾਰਖਾਨੇ ਵੀ ਸ਼ੋਰ ਪ੍ਰਦੂਸ਼ਣ ਫੈਲਾਉਣ ਦਾ ਅਪਰਾਧ ਕਰਦੇ ਹਨ। ਪ੍ਰੈਸ਼ਰ ਹਾਰਨ ਅਕਸਰ ਸੜਕੀ ਹਾਦਸਿਆਂ ਦਾ ਕਾਰਨ ਬਣਦੇ ਹਨ। ਮੋਟਰ ਗੱਡੀਆਂ ਵਿਚ ਸਫਰ ਕਰਨ ਵਾਲਿਆਂ ਨੂੰ ਇਹ ਪ੍ਰੈਸ਼ਰ ਹਾਰਨ ਥਕਾਅ ਅਤੇ ਅਕਾਅ ਦਿੰਦੇ ਹਨ। ਬੱਸਾਂ ਵਿਚ ਚਲਦੀਆਂ ਅਸ਼ਲੀਲ ਟੇਪਾਂ ਅਤੇ ਟੀ. ਵੀ. ਤੇ ਚੱਲਦੀਆਂ ਗੰਦੀਆਂ ਤੇ ਨੰਗੀਆਂ ਤਸਵੀਰਾਂ ਵਾਲੀਆਂ ਫਿਲਮਾਂ ਅਤੇ ਦੂਹਰੇ ਅਰਥਾਂ ਵਾਲੇ ਗੀਤ ਸਾਡੇ ਤੇ ਮਾਰੂ ਹਮਲਾ ਵੀ ਕਰਦੇ ਹਨ। ਮੋਟਰ ਗੱਡੀਆਂ ਕਾਨੂੰਨ ਮੁਤਾਬਕ ਬੱਸਾਂ ਦੇ ਪ੍ਰੈਸ਼ਰ ਹਾਰਨ ਵਜਾ ਕੇ ਸ਼ੋਰ ਪ੍ਰਦੂਸ਼ਣ ਫੈਲਾਉਣਾ ਕਾਨੂੰਨੀ ਜੁਰਮ ਹੈ। ਇਸ ਜੁਰਮ ਵਿਚ ਦੋਸ਼ੀ ਨੂੰ ਸਜ਼ਾ ਅਤੇ ਜੁਰਮਾਨਾ ਕੀਤਾ ਜਾ ਸਕਦਾ ਹੈ।

**ਸੁਰੱਖਿਆ ਦੀ ਦ੍ਰਿਸ਼ਟੀ ਤੋਂ ਖਤਰਾ** — ਸੁਰੱਖਿਆ ਦੀ ਦ੍ਰਿਸ਼ਟੀ ਤੋਂ ਵੀ ਸ਼ੋਰ ਪ੍ਰਦੂਸ਼ਣ ਬੇਹੱਦ ਖਤਰਨਾਕ ਹੈ। ਕੁਝ ਸਮਾਂ ਪਹਿਲਾਂ ਦੀ ਗੱਲ ਹੈ ਕਿ ਪੰਜਾਬ ਦੇ ਰੂਪ ਨਗਰ ਜ਼ਿਲ੍ਹੇ ਦੇ ਇਤਿਹਾਸਕ ਨਗਰ ਦੇ ਲਾਊਡ ਸਪੀਕਰਾਂ ਦੀ ਆਵਾਜ਼ ਜ਼ਿਆਦਾ ਹੋਣ ਕਾਰਨ ਕੁਝ ਵਿਅਕਤੀ ਰੇਲਗੱਡੀ ਦੀ ਆਵਾਜ਼ ਨਹੀਂ ਸੁਣ ਸਕੇ ਅਤੇ ਗੱਡੀ ਹੇਠਾ ਆ ਕੇ ਮਾਰੇ ਗਏ। ਲੁਧਿਆਣਾ ਜ਼ਿਲ੍ਹੇ ਦੇ ਕਸਬਾ ਮੁਲਾਂਪੁਰ ਦਾਖਾਂ ਵਿਖੇ ਧਾਰਮਿਕ ਸਥਾਨਾਂ ਦੇ ਲਾਊਡ ਸਪੀਕਰਾਂ ਦੀ ਆਵਾਜ਼ ਤੋਂ ਪ੍ਰੇਸ਼ਾਨ ਸਕੂਲੀ ਵਿਦਿਆਰਥੀਆਂ ਨੇ ਕੰਨਾਂ ਵਿਚ ਕਾਗਜ਼ ਪਾ ਕੇ ਇਮਤਿਹਾਨ ਦਿੱਤੇ ਸਨ। ਪਿਛਲੇ ਦਹਾਕੇ ਜੰਲਧਰ ਵਿਚ ਮਾਸੂਮ ਬੱਚਿਆਂ ਦਾ ਕਤਲ ਵੀ ਟੇਪ ਰਿਕਾਰਡ ਦੀ ਆਵਾਜ਼ ਉੱਚੀ ਕਰਕੇ ਹੀ ਕੀਤਾ ਗਿਆ ਸੀ। ਗਲੀਆਂ, ਮਹੱਲਿਆਂ ਅਤੇ ਦੁਕਾਨਾਂ ਤੇ ਉੱਚੀ ਆਵਾਜ਼ ਵਿਚ ਚਲਦੀਆਂ ਟੇਪਾਂ ਅਤੇ ਡੀ. ਜੇ. ਆਦਿ ਵੀ ਝਗੜਿਆਂ ਦਾ ਕਾਰਨ ਬਣਦੇ ਹਨ। ਕਈ ਵਾਰ ਨੌਬਤ ਕਤਲ ਤੱਕ ਵੀ ਪਹੁੰਚ ਜਾਂਦੀ ਹੈ।

ਪੰਜਾਬ ਸਰਕਾਰ ਦੇ ਟਰਾਂਸਪੋਰਟ ਮੰਤਰੀ ਵਲੋਂ ਮੋਟਰ ਗੱਡੀਆਂ ਵਿਚ ਚਲਦੀਆਂ ਟੇਪਾਂ ਬੰਦ ਕਰਾਉਣ ਵਾਸਤੇ ਬਿਆਨ ਦੇਣ ਤੋਂ ਬਾਅਦ ਵੀ ਇਹ ਵਰਤਾਰਾ ਲਗਾਤਾਰ ਜਾਰੀ ਹੈ। ਇਸ ਮਸਲੇ ਵੱਲ ਨਾ ਤਾਂ ਮੰਤਰੀ ਧਿਆਨ ਦਿੰਦੇ ਹਨ ਅਤੇ ਨਾ ਹੀ ਸੰਤਰੀ।

ਸ਼ੋਰ ਪ੍ਰਦੂਸ਼ਣ ਦੇ ਮਾੜੇ ਅਸਰ ਕਾਰਨ ਬਲੱਡ ਪ੍ਰੈਸ਼ਰ, ਸਿਰਦਰਦ, ਚਿੜਚਿੜਾਪਨ ਅਤੇ ਹੋਰ ਬਿਮਾਰੀਆਂ ਆਮ ਦੇਖਣ ਵਿਚ ਆਉਂਦੀਆਂ ਹਨ। ਮਾਸੂਮ ਬੱਚਿਆਂ ਦੇ ਦਿਲੋਂ ਦਿਮਾਗ 'ਤੇ ਵੀ ਬੜਾ ਘਾਤਕ ਅਸਰ ਪੈਂਦਾ ਹੈ। ਸ਼ੋਰ ਪ੍ਰਦੂਸ਼ਣ ਨਾਲ ਲੋਕਾਂ ਦੀ ਸੁਣਨ ਸ਼ਕਤੀ ਘੱਟ ਰਹੀ ਹੈ। ਜਿਸ ਕਰਕੇ ਲੋਕਾਂ ਨੂੰ ਮਾਨਸਿਕ ਅਤੇ ਸਰੀਰਕ ਸੰਤਾਪ ਭੋਗਣਾ ਪੈਂਦਾ ਹੈ ਜੋ ਕਿ ਆਰਥਿਕ ਨੁਕਸਾਨ ਦਾ ਕਾਰਨ ਬਣਦਾ ਹੈ।

ਸ਼੍ਰੀ ਅਕਾਲ ਤਖਤ ਸਾਹਿਬ ਤੋਂ ਧਾਰਮਿਕ ਸ਼ਬਦਾਂ ਦੀ ਬੇਅਦਬੀ ਰੋਕਣ ਲਈ ਆਵਾਜ਼ ਸੰਬੰਧਤ ਸਥਾਨ ਦੀ ਚਾਰਦੀਵਾਰੀ ਦੇ ਅੰਦਰ ਹੀ ਰੱਖਣ ਦੇ ਹਿਦਾਇਤਨਾਮੇ ਵੀ ਕਈ ਵਾਰ ਜਾਰੀ ਹੋਏ ਹਨ। ਪ੍ਰੰਤੂ ਇਨ੍ਹਾਂ ਧਾਰਮਿਕ ਆਗੂਆਂ ਅਤੇ ਗਰੰਥੀਆਂ ਆਦਿ ਵੱਲੋਂ ਹਿਦਾਇਤਨਾਮਿਆਂ ਦੀ ਉਲੰਘਣਾ ਕੀਤੀ ਜਾਂਦੀ ਹੈ।

ਸ਼ੋਰ ਪ੍ਰਦੂਸ਼ਣ ਨੂੰ ਰੋਕਣ ਵਾਸਤੇ 30-8-2000 ਨੂੰ ਭਾਰਤ ਦੀ ਸਰਵ ਉੱਚ ਅਦਾਲਤ ਮਾਨਯੋਗ ਸੁਪਰੀਮ ਕੋਰਟ ਵਲੋਂ ਫੌਜਦਾਰੀ ਪਟੀਸ਼ਨ ਨੰਬਰ 732 ਰਾਹੀਂ ਧਰਮ ਦੇ ਨਾਮ 'ਤੇ ਚਲ ਰਿਹਾ ਸ਼ੋਰ ਪ੍ਰਦੂਸ਼ਣ ਬੰਦ ਕਰਾਉਣ ਲਈ ਹੁਕਮ ਵੀ ਦਿੱਤਾ ਹੈ। ਇਸ ਦੇ ਬਾਵਜੂਦ ਵੀ ਸ਼ੋਰ ਪ੍ਰਦੂਸ਼ਣ ਨੂੰ ਪ੍ਰਸ਼ਾਸ਼ਨ ਨੇ ਗੰਭੀਰਤਾ ਨਾਲ ਨਹੀਂ ਲਿਆ ਅਤੇ ਇਸ ਕਰਕੇ ਲਾਊਡ ਸਪੀਕਰ, ਸਪੀਕਰ ਅਤੇ ਡੀ. ਜੇ. ਆਦਿ ਸ਼ੋਰ ਪ੍ਰਦੂਸ਼ਣ ਪੈਦਾ ਕਰਨ ਵਾਲੇ ਯੰਤਰਾਂ ਨਾਲ ਸ਼ੋਰ ਪ੍ਰਦੂਸ਼ਣ ਫੈਲਾ ਕੇ ਸ਼ਾਂਤੀ ਪਸੰਦ ਵਿਅਕਤੀਆਂ ਨੂੰ ਤੰਗ ਪ੍ਰੇਸ਼ਾਨ ਕਰਨ ਦਾ ਸਿਲਸਿਲਾ ਜਾਰੀ ਹੈ।

ਸਭ ਤੋਂ ਵੱਧ ਸ਼ੋਰ ਪ੍ਰਦੂਸ਼ਣ ਧਾਰਮਿਕ ਸਥਾਨਾਂ ਅਤੇ ਧਾਰਮਿਕ ਸਮਾਗਮਾਂ ਦੇ ਲਾਊਡ ਸਪੀਕਰਾਂ ਰਾਹੀਂ ਫੈਲਾਇਆ ਜਾਂਦਾ ਹੈ। ਜੋ ਮਕਾਨਾਂ, ਦੁਕਾਨਾਂ ਅਤੇ ਧਾਰਮਿਕ ਸਥਾਨਾਂ ਦੀਆਂ ਛੱਤਾਂ, ਦਰੱਖਤਾਂ ਆਦਿ ਉੱਚੀਆਂ ਥਾਵਾਂ ਤੇ ਰੱਖ ਕੇ ਸਵੇਰੇ ਅਤੇ ਸ਼ਾਮ, ਦਿਨ ਵਿੱਚ ਤੇ ਕਈ ਵਾਰ ਰਾਤ ਨੂੰ ਵੀ ਉੱਚੀਆਂ ਆਵਾਜ਼ਾਂ ਵਿਚ ਚਲਾਏ ਜਾਂਦੇ ਹਨ ਅਤੇ ਇਹ ਬਾਣੀ ਦੀ ਬੇਅਦਬੀ ਕਰਨ ਦੇ ਨਾਲ ਨਾਲ ਸਰਕਾਰੀ ਨਿਯਮਾਂ ਦੀਆਂ ਧੱਜੀਆਂ ਵੀ ਉਡਾਉਂਦੇ ਹਨ। ਇਨ੍ਹਾਂ ਨੂੰ ਪੁੱਛਣ ਵਾਲਾ ਕੋਈ ਨਹੀਂ ਹੈ। ਜਲੰਧਰ ਅਤੇ ਚੰਡੀਗੜ੍ਹ ਸਮੇਤ ਕਈ ਥਾਵਾਂ ਤੋਂ ਛਪਣ ਵਾਲੇ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਅਖਬਾਰਾਂ ਵਿਚ ਸੈਂਕੜੇ ਵਾਰ ਸ਼ੋਰ ਪ੍ਰਦੂਸ਼ਣ ਤੋਂ ਪ੍ਰਭਾਵਿਤ ਵਿਅਕਤੀਆਂ ਦੀਆਂ ਚਿੱਠੀਆਂ ਅਤੇ ਲੇਖ ਛਪ ਚੁੱਕੇ ਹਨ। ਪ੍ਰੰਤੂ ਸਰਕਾਰ ਵਲੋਂ ਇਸ ਮਸਲੇ ਦਾ ਤਸੱਲੀ ਬਖ਼ਸ਼ ਹੱਲ ਨਹੀਂ ਕੀਤਾ ਗਿਆ। ਕਈ ਵਾਰ ਦੇਖਣ ਵਿਚ ਆਉਂਦਾ ਹੈ ਕਿ ਲਾਊਡ ਸਪੀਕਰਾਂ ਦਾ ਸ਼ੋਰ ਪੁਲਿਸ ਅਤੇ ਸਿਵਲ ਪ੍ਰਸ਼ਾਸ਼ਨ ਦੇ ਉੱਚ ਅਧਿਕਾਰੀਆਂ ਦੀ ਹਾਜ਼ਰੀ ਵਿਚ ਅਤੇ ਉਨ੍ਹਾਂ ਦੇ ਦਫਤਰਾਂ ਅਤੇ ਰਿਹਾਇਸ਼ ਦੇ ਨੇੜੇ ਵੀ ਹੁੰਦਾ ਹੈ ਪ੍ਰੰਤੂ ਫਿਰ ਵੀ ਇਸ ਸੰਬੰਧੀ ਢੁਕਵੀ ਕਾਰਵਾਈ ਨਹੀਂ ਕੀਤੀ ਜਾਂਦੀ। ਗੱਲ ਸਿੱਧੀ ਅਤੇ ਸਪਸ਼ਟ ਹੈ ਕਿ ਇਹ ਅਧਿਕਾਰੀ ਸ਼ੋਰ ਪ੍ਰਦੂਸ਼ਣ ਬੰਦ ਕਰਾਉਣ ਵਿਚ ਦਿਲਚਸਪੀ ਹੀ ਨਹੀਂ ਰੱਖਦੇ। ਸ਼ੋਰ ਪ੍ਰਦੂਸ਼ਣ ਬੰਦ ਕਰਾਉਣਾ ਇਹਨਾਂ ਦੀ ਜ਼ਿੰਮੇਵਾਰੀ ਵੀ ਹੈ ਅਤੇ ਹੱਕ ਵੀ ਹੈ।

**ਜੋ ਅਧਿਕਾਰੀ ਸਮੱਸਿਆ ਦਾ ਹੱਲ ਨਹੀਂ ਕਰਦਾ ਉਹ ਖੁਦ ਇੱਕ ਸਮੱਸਿਆ ਹੈ।**

ਜ਼ਿਲ੍ਹਾ ਮੈਜਿਸਟਰੇਟ ਲੁਧਿਆਣਾ ਵਲੋਂ ਮਿਤੀ 12-6-1996 ਨੂੰ ਜਾਰੀ ਹੁਕਮ ਅਨੁਸਾਰ ਧਾਰਮਿਕ ਸਥਾਨਾਂ ਦੇ ਲਾਊਡ ਸਪੀਕਰਾਂ ਦੀ ਆਵਾਜ਼ ਸਬੰਧਿਤ ਸਥਾਨ ਦੇ ਅੰਦਰ ਹੀ ਰਹਿਣੀ ਚਾਹੀਦੀ ਹੈ। ਪ੍ਰੰਤੂ ਗਿਆਰਾਂ ਸਾਲਾਂ ਦਾ ਲੰਬਾ ਸਮਾਂ ਗੁਜਰਨ ਉਪਰੰਤ ਵੀ ਪ੍ਰਸ਼ਾਸ਼ਨ ਵਲੋਂ ਇਹ ਹੁਕਮ ਲਾਗੂ ਨਹੀਂ ਕੀਤਾ ਗਿਆ ਅਤੇ ਇਸ ਹੁਕਮ ਦੀ ਧਾਰਮਿਕ ਸਥਾਨਾਂ ਦੇ ਮੁਖੀਆਂ ਵਲੋਂ ਸ਼ਰੇਆਮ ਉਲੰਘਣਾ ਕੀਤੀ ਜਾ ਰਹੀ ਹੈ। ਸਿਵਲ ਪ੍ਰਸ਼ਾਸ਼ਨ ਅਤੇ ਪੁਲਿਸ ਦੇ ਅਧਿਕਾਰੀ ਪਤਾ ਨਹੀਂ ਕੀ ਸੋਚ ਕੇ ਬੈਠੇ ਹੋਏ ਹਨ।

ਸ਼ੋਰ ਪ੍ਰਦੂਸ਼ਣ ਵਿਦਿਆਰਥੀਆਂ ਦੀ ਪੜ੍ਹਾਈ ਦਾ ਬਹੁਤ ਨੁਕਸਾਨ ਕਰਦਾ ਹੈ। ਪੰਜਾਬ ਵਿਚ ਕਈ ਧਾਰਮਿਕ ਸਥਾਨ ਸਕੂਲਾਂ ਅਤੇ ਕਾਲਜ਼ਾਂ ਦੇ ਨੇੜੇ ਹਨ, ਇੱਥੇ ਕੋਈ ਨਾ ਕੋਈ ਸਮਾਗਮ ਹੁੰਦਾ ਹੀ ਰਹਿੰਦਾ ਹੈ। ਇਨ੍ਹਾਂ ਸਥਾਨਾਂ ਤੇ ਚਲਦੇ ਲਾਊਡ ਸਪੀਕਰ ਸ਼ੋਰ ਪ੍ਰਦੂਸ਼ਣ ਵਿਚ ਚੋਖਾ ਵਾਧਾ ਕਰਦੇ ਹਨ। ਜੋ ਪੜ੍ਹਨ ਵਾਲੇ ਵਿਦਿਆਰਥੀਆਂ ਅਤੇ ਪੜ੍ਹਾਉਣ ਵਾਲੇ ਅਧਿਆਪਕਾਂ ਨੂੰ ਤੰਗ ਪ੍ਰੇਸ਼ਾਨ ਕਰਦੇ ਹਨ। ਸਤਿਕਾਰਯੋਗ ਸੁਪਰੀਮ ਕੋਰਟ ਨੇ ਸ਼ੋਰ ਪ੍ਰਦੂਸ਼ਣ ਸੰਬੰਧੀ ਇਹ ਫੈਸਲਾ ਦਿੱਤਾ ਹੈ :–

Supreme Court of India
2002(2) APPEX COURT JOURNAL 153 (SC)
CRIMINAL APPEAL NO. 732 OF 2000 DATED
30 AUG. 2000
NOISE POLLUTION : IN THE NAME OF RELI-
GION, ACTIVITIES WHICH DISTURB INFIRM
PERSONS, STUDENTS, INFANTS & PUBLIC IN
CENERAL CANNOT BE PERMITTED.

ਮਾਣਯੋਗ ਸੁਪਰੀਮ ਕੋਰਟ ਦਾ ਅਹਿਮ ਫੈਸਲਾ ਮਿਤੀ 30-8-2000 ਪਟੀਸ਼ਨ ਨੰਬਰ 732 2000 ਅਪੈਕਸ ਕੋਰਟ ਜਰਨਲ 2002(2) ਦਾ ਸਫਾ ਨੰਬਰ 153 ;
ਸ਼ੋਰ ਪ੍ਰਦੂਸ਼ਣ : ਧਰਮ ਦੇ ਨਾਮ 'ਤੇ ਅਜਿਹੀਆਂ ਗਤੀਵਿਧੀਆਂ ਦੀ ਇਜਾਜਤ ਨਹੀਂ ਦਿੱਤੀ ਜਾ ਸਕਦੀ, ਜਿਨ੍ਹਾਂ ਨਾਲ ਬਜ਼ੁਰਗਾਂ, ਬਿਮਾਰਾਂ, ਵਿਦਿਆਰਥੀਆਂ, ਮਾਸੂਮ ਬੱਚਿਆਂ ਅਤੇ ਆਮ ਲੋਕਾਂ ਨੂੰ ਪ੍ਰੇਸ਼ਾਨੀ ਹੁੰਦੀ ਹੋਵੇ।

ਸਾਡੇ ਸੰਵਿਧਾਨ ਦੀ ਧਾਰਾ 21(1) ਅਤੇ 19(1) (ੲ) ਅਨੁਸਾਰ ਜਿਹੜੀ ਆਵਾਜ਼ ਕੋਈ ਸੁਣਨੀ ਪਸੰਦ ਨਾ ਕਰਦਾ ਹੋਵੇ, ਕਿਸੇ ਨੂੰ ਜਬਰਦਸਤੀ ਨਹੀਂ ਸੁਣਾਈ ਜਾ ਸਕਦੀ।

ਸ਼ੋਰ ਪ੍ਰਦੂਸ਼ਣ ਸਬੰਧੀ ਅਦਾਲਤਾਂ ਵਲੋਂ ਸਮੇਂ-ਸਮੇਂ 'ਤੇ ਦਿੱਤੇ ਫੈਸਲਿਆਂ ਦੀ ਰੋਸ਼ਨੀ ਵਿਚ ਸਰਕਾਰੀ ਅਧਿਕਾਰੀਆਂ ਵਲੋਂ ਪਹਿਲਾਂ ਹੀ ਹੁਕਮ ਕੀਤਾ ਜਾ ਚੁੱਕਾ ਹੈ ਕਿ ਕਿਸੇ ਵੀ ਤਰ੍ਹਾਂ ਚਾਰਦੀਵਾਰੀ ਦੇ ਅੰਦਰ ਹੀ ਰਹਿਣੀ ਚਾਹੀਦੀ ਹੈ।

ਮਾਨਯੋਗ ਸੁਪਰੀਮ ਕੋਰਟ ਦਾ ਅਹਿਮ ਫੈਸਲਾ ਜੋ ਸਿਵਲ ਕੋਰਟ ਕੇਸ 2005 (3) ਦੀ ਕਿਤਾਬ ਦੇ ਸਫਾ ਨੰਬਰ 629 'ਤੇ ਛੱਪ ਚੁੱਕਾ ਹੈ।
2005 (3) CIVIL COURT CASES 629 (SC) SUPREME COURT OF INDIA R. C. LAHOTI, CJI & ASHOK BHAN J.

ਉਕਤ ਦਿਤੇ ਹਵਾਲੇ ਨਾਲ ਮਾਣਯੋਗ ਚੀਫ ਜਸਟਿਸ ਸੁਪਰੀਮ ਕੋਰਟ ਨੇ ਆਪਣੇ ਫੈਸਲੇ ਮਿਤੀ 18-7-2005 (ਰਿੱਟ ਪਟੀਸ਼ਨ ਨੰਬਰ 27, 1998, ਅਪੀਲ ਨੰਬਰ 3735-2005, ਸਪੈਸ਼ਲ ਪਟੀਸ਼ਨ ਨੰਬਰ 21851-2003) ਵਿਚ ਕਿਹਾ ਕਿ ਰਾਤ 10 ਵਜੇ ਤੋਂ ਸਵੇਰੇ 6 ਵਜੇ ਤਕ ਕੋਈ ਲਾਊਡ ਸਪੀਕਰ, ਸਪੀਕਰ ਜਾਂ ਕਿਸੇ ਵੀ ਤਰ੍ਹਾਂ ਦਾ ਆਵਾਜ਼ ਪੈਦਾ ਕਰਨ ਵਾਲਾ ਯੰਤਰ ਨਹੀਂ ਚਲਾਇਆ ਜਾ ਸਕਦਾ। ਉਕਤ ਸਮੇਂ ਦੌਰਾਨ ਕੋਈ ਵੀ ਬੰਬ ਪਟਾਕੇ ਵੀ ਨਹੀਂ ਚੱਲ ਸਕਦੇ ਅਤੇ ਪ੍ਰੈਸ਼ਰ ਹਾਰਨ ਵੀ ਨਹੀਂ ਵਜਾਏ ਜਾ ਸਕਦੇ।

ਸ਼ੋਰ ਪ੍ਰਦੂਸ਼ਣ ਦੀ ਸਮਾਜਿਕ ਬੁਰਾਈ ਪ੍ਰਤੀ ਲੋਕਾਂ ਨੂੰ ਸੁਚੇਤ ਹੋਣ ਦੀ ਬਹੁਤ ਜ਼ਰੂਰਤ ਹੈ। ਆਮ ਲੋਕ ਸ਼ੋਰ ਪ੍ਰਦੂਸ਼ਣ ਦੇ ਖਤਰਿਆਂ ਤੋਂ ਬਿਲਕੁਲ ਹੀ ਅਣਜਾਣ ਹਨ। ਅੱਜ ਕੱਲ੍ਹ ਮਾਸੂਮ ਬੱਚਿਆਂ ਦੀਆਂ ਮਾਨਸਿਕ ਬੀਮਾਰੀਆਂ ਦਾ ਮੁੱਖ ਕਾਰਨ ਵੀ ਆਵਾਜ਼ ਦਾ ਪ੍ਰਦੂਸ਼ਣ ਹੀ ਹੈ। ਸਾਡੀ ਸੁਣਨ ਸ਼ਕਤੀ ਦਿਨ ਪ੍ਰਤੀ ਦਿਨ ਘੱਟ ਹੁੰਦੀ ਜਾ ਰਹੀ ਹੈ। ਸ਼ੋਰ ਪ੍ਰਦੂਸ਼ਣ ਸਾਨੂੰ ਮਾਨਸਿਕ, ਸਰੀਰਕ ਅਤੇ ਆਰਥਿਕ ਤਸੀਹੇ ਵੀ ਦਿੰਦਾ ਹੈ। ਸਵੇਰੇ ਅਤੇ ਸ਼ਾਮ ਨੂੰ ਧਾਰਮਿਕ ਸਥਾਨਾਂ ਦੇ ਲਾਊਡ ਸਪੀਕਰ ਦਾ ਸ਼ੋਰ ਅਸਹਿ ਅਤੇ ਅਕਹਿ ਹੁੰਦਾ ਹੈ। ਸ਼ੋਰ ਪ੍ਰਦੂਸ਼ਣ ਤੋਂ ਦੁਖੀ ਤਾਂ ਸਾਰੇ ਹੀ ਹਨ। ਹਰੇਕ ਬੰਦਾ ਸ਼ਾਂਤੀ ਨਾਲ ਜਿਊਣਾ ਚਾਹੁੰਦਾ ਹੈ ਪ੍ਰੰਤੂ ਇਸ ਦੇ ਖਿਲਾਫ ਸ਼ਿਕਾਇਤ ਕਰਨ ਵਾਲੇ ਬਹੁਤ ਘੱਟ ਹਨ। ਜੇਕਰ ਕੋਈ ਸ਼ਿਕਾਇਤ ਕਰਦਾ ਵੀ ਹੈ ਤਾਂ ਪੁਲਿਸ ਅਤੇ ਪ੍ਰਸ਼ਾਸ਼ਨ ਜਲਦੀ ਕੀਤਿਆਂ ਕੋਈ ਕਾਰਵਾਈ ਨਹੀਂ ਕਰਦੇ।

ਤਰਕਸ਼ੀਲ ਮੈਗਜ਼ੀਨ ਲਈ ਈ-ਮੇਲ ਤੇ ਰਚਨਾਵਾਂ ਭੇਜਣ ਦਾ ਪਤਾ ਹੈ :
ramswarn@rediffmail.com

ਤੂੰ ਕਰ ਕੁਝ ਹੌਂਸਲਾ ਕਮਜ਼ੋਰ ਨਾ ਬਣ
ਤੂੰ ਆਪਣੇ ਵਾਸਤੇ ਈ ਹੋਰ ਨਾ ਬਣ।
ਤੂੰ ਬਣ ਬਿਜਲੀ, ਘਟਾ ਘਨਘੋਰ ਨਾ ਬਣ,
ਜੇ ਬਣਨਾ ਬਾਜ਼ ਬਣ, ਤੂੰ ਮੋਰ ਨਾ ਬਣ। ...ਗੁਰਦਿਆਲ ਰੌਸ਼ਨ

# ਪੋਲੀਓ : ਇੱਕ ਪਛੜ ਰਿਹਾ ਨਿਸ਼ਾਨਾ

ਵਿਨੈ ਬੀ.ਕਾਂਬਲੇ

ਵਿਸ਼ਵ ਸਿਹਤ ਸੰਸਥਾ (W.H.O), ਰੋਟਰੀ ਇੰਟਰਨੈਸ਼ਨਲ, ਅਮਰੀਕਣ ਸੰਸਥਾ ਸੈਂਟਰਜ਼ ਆਫ਼ ਡਿਸੀਜ਼ ਕੰਟਰੋਲ ਐਂਡ ਪ੍ਰੀਵੈਨਸ਼ਨ ਤੇ ਯੂਨੀਸੈਫ਼ ਨੇ ਮਿਲ ਕੇ 1998 ਵਿੱਚ ਜੀ.ਪੀ.ਈ. (Global Polio Eradication Initiative) ਦੇ ਨਾਂ ਨਾਲ ਪੋਲੀਓ ਨੂੰ ਖ਼ਤਮ ਕਰਨ ਦੇ ਯਤਨ ਸ਼ੁਰੂ ਕੀਤੇ ਗਏ। ਇਸ ਨਾਲ ਪੋਲੀਓ ਦੇ ਕੇਸਾਂ ਵਿੱਚ 99 ਪ੍ਰਤੀਸ਼ਤ ਕਮੀ ਆ ਗਈ। ਜਦੋਂ 19 ਸਾਲ ਪਹਿਲਾਂ 1988 ਵਿੱਚ ਇਹ ਕਾਰਵਾਈ ਸ਼ੁਰੂ ਕੀਤੀ ਗਈ ਤਾਂ 125 ਦੇਸ਼ਾਂ ਵਿੱਚ ਸਾਢੇ 3 ਲੱਖ ਤੋਂ ਵੱਧ ਪੋਲੀਓ ਦੇ ਰੋਗੀ ਹੋਣ ਦਾ ਅਨੁਮਾਨ ਲਗਾਇਆ ਗਿਆ। ਸਨ 2005 ਵਿੱਚ ਪੋਲੀਓ ਦੇ ਦਰਜ ਕਰਾਏ ਗਏ ਰੋਗੀਆਂ ਦੀ ਗਿਣਤੀ 2000 ਤੋਂ ਵੀ ਘੱਟ ਸੀ। ਸਨ 2000 ਤੱਕ ਸੰਸਾਰ ਨੂੰ ਪੋਲੀਓ ਤੋਂ ਮੁਕਤ ਕਰਨ ਦਾ ਨਿਸ਼ਾਨਾ ਮਿਥਿਆ ਗਿਆ ਸੀ ਜਿਸ ਨੂੰ ਬਾਅਦ ਵਿੱਚ 2005 ਸਾਲ ਤੱਕ ਵਧਾ ਦਿੱਤਾ ਗਿਆ ਸੀ। ਸੰਨ 2006 ਵਿੱਚ ਸਿਰਫ਼ ਚਾਰ ਦੇਸ਼ਾਂ ਵਿੱਚ ਇਸ ਅਪੰਗ ਬਣਾ ਦੇਣ ਵਾਲੇ ਰੋਗ ਦੀ ਹੋਂਦ ਬਾਕੀ ਸੀ। ਇਹ ਦੇਸ਼ ਸਨ ਪਾਕਿਸਤਾਨ, ਅਫ਼ਗਾਨਿਸਤਾਨ, ਨਾਈਜ਼ੀਰੀਆ ਤੇ ਭਾਰਤ।

ਪੋਲੀਓ ਦਾ ਪੂਰਾ ਨਾਂ ਹੈ Poliomyelitis ਜੋ ਕਿ ਗਰੀਕ ਭਾਸ਼ਾ ਦਾ ਸ਼ਬਦ ਹੈ। ਇਸ ਵਿੱਚ Polios ਦਾ ਅਰਥ ਹੈ ਭੂਰਾ ਜਾਂ ਧੁੰਦਲਾ, Myelos ਦਾ ਅਰਥ ਹੈ ਮਿੱਝ ਅਤੇ ਅਖ਼ੀਰ ਵਿੱਚ Itis ਦਾ ਅਰਥ ਹੈ ਸੋਜਿਸ਼। ਪੋਲੀਓ ਇਸ ਬਿਮਾਰੀ ਦਾ ਛੋਟਾ ਨਾਂ ਹੈ। ਜ਼ਿਆਦਾਤਰ ਇਹ ਬਿਮਾਰੀ ਸਾਲ ਦੇ ਛੋਟੇ ਬੱਚਿਆਂ ਨੂੰ ਸਤਾਉਂਦੀ ਹੈ। ਪੋਲੀਓ ਬਹੁਤ ਤਾਕਤ ਨਾਲ ਹਮਲਾ ਕਰਨ ਵਾਲਾ ਰੋਗ ਹੈ ਜੋ ਵਿਸ਼ਾਣੂ ਭਾਵ ਵਾਇਰਸ ਨਾਲ ਪੈਦਾ ਹੁੰਦਾ ਹੈ। ਇਹ ਮੂੰਹ ਜਾਂ ਨੱਕ ਰਾਹੀਂ ਸਰੀਰ ਵਿੱਚ ਦਾਖ਼ਲ ਹੁੰਦਾ ਹੈ ਤੇ ਅੰਤੜੀਆਂ ਵਿੱਚ ਜਾ ਕੇ ਆਪਣੀ ਗਿਣਤੀ ਵਧਾ ਲੈਂਦਾ ਹੈ। ਫਿਰ ਇਹ ਨਾੜੀਆਂ ਰਾਹੀਂ ਜਾਂ ਖ਼ੂਨ ਰਾਹੀਂ ਕੇਂਦਰੀ ਨਰਵਿਸ ਸਿਸਟਮ ਸਪਾਈਨਲ ਕੋਰਡ ਤੇ ਦਿਮਾਗ ਵਿੱਚ ਪਹੁੰਚ ਕੇ ਬਿਮਾਰੀ ਪੈਦਾ ਕਰਦਾ ਹੈ। ਇੱਥੇ ਇਹ ਨਾੜੀ ਤੰਤਰ ਨੂੰ ਖ਼ਤਮ ਕਰ ਦਿੰਦਾ ਹੈ ਤੇ ਬੰਦੇ ਨੂੰ ਲਕਵਾ (Paralysis) ਹੋ ਜਾਂਦਾ ਹੈ। ਬੁਖ਼ਾਰ, ਸਿਰ ਦਰਦ, ਗਰਦਨ ਅਕੜਾਅ, ਅਥੱਤ ਆਉਣੇ ਤੇ ਹੋਰਨਾਂ ਅੰਗਾਂ ਵਿੱਚ ਦਰਦ ਇਸ ਰੋਗ ਦੇ ਸ਼ੁਰੂਆਤੀ ਲੱਛਣ ਹਨ। 200 ਰੋਗੀਆਂ ਵਿੱਚੋਂ ਘੱਟ ਤੋਂ ਘੱਟ ਇੱਕ ਰੋਗੀ ਦੀਆਂ ਲੱਤਾਂ ਨੂੰ ਅਜਿਹਾ ਲਕਵਾ ਹੋ ਜਾਂਦਾ ਹੈ ਜੋ ਠੀਕ ਨਹੀਂ ਹੋ ਸਕਦਾ। ਸਾਹ ਲੈਣ ਵਾਲੀਆਂ ਮਾਸਪੇਸ਼ੀਆਂ ਵਿੱਚ ਹਿਲਜੁਲ ਬੰਦ ਹੋਣ ਨਾਲ ਮਰਨ ਵਾਲੇ ਰੋਗੀਆਂ ਦੀ ਗਿਣਤੀ 5 ਤੋਂ 10 ਪ੍ਰਤੀਸ਼ਤ ਹੈ। ਪੋਲੀਓ ਇੱਕ ਲਾ ਇਲਾਜ ਰੋਗ ਹੈ। ਇਸ ਦੀ ਸਿਰਫ਼ ਰੋਕਥਾਮ ਹੀ ਸੰਭਵ ਹੈ। ਬੱਚਿਆਂ ਨੂੰ ਸਮੇਂ ਸਿਰ ਪੋਲੀਓ ਦੀ ਵੈਕਸੀਨ ਦਵਾਈ ਨਾਲ ਇਸ ਬਿਮਾਰੀ ਤੋਂ ਬਚਾਇਆ ਜਾ ਸਕਦਾ ਹੈ। ਇਸ ਦੀ ਵੈਕਸੀਨ ਦੋ ਤਰ੍ਹਾਂ ਦੀ ਹੁੰਦੀ ਹੈ। ਇੱਕ ਵਿੱਚ ਪੋਲੀਓ ਦੇ ਵਿਸ਼ਾਣੂ ਨੂੰ ਖ਼ਤਮ ਕਰਕੇ ਉਸ ਨੂੰ ਟੀਕੇ ਦੇ ਰਾਹੀਂ ਸਰੀਰ ਵਿੱਚ ਦਾਖ਼ਲ ਕੀਤਾ ਜਾਂਦਾ ਹੈ। ਇਸ ਦੀ ਖ਼ੋਜ ਅਮਰੀਕੀ ਵਿਸ਼ਾਣੂ ਵਿਗਿਆਨੀ ਜੋਨਾਸ ਸਾਲਕ ਨੇ 1952 ਵਿੱਚ ਕੀਤੀ। ਉਸ ਨੂੰ Inactivated Polio Vaccine (IPV) ਕਹਿੰਦੇ ਹਨ। ਦੂਜੇ ਤਰ੍ਹਾਂ ਦੇ ਵੈਕਸੀਨ ਵਿੱਚ ਵਿਸ਼ਾਣੂ ਨੂੰ ਕਮਜ਼ੋਰ ਕਰਕੇ ਉਸ ਦੀਆਂ ਬੂੰਦਾਂ ਪਿਲਾਈਆਂ ਜਾਂਦੀਆਂ ਹਨ। ਇਸ ਵੈਕਸੀਨ ਵਿੱਚ ਵਿਸ਼ਾਣੂ ਮਰਦਾ ਨਹੀਂ ਸਗੋਂ ਅੰਸ਼ਿਕ ਰੂਪ ਵਿੱਚ ਜ਼ਿੰਦਾ ਹੁੰਦਾ ਹੈ। ਇਸ ਦੀ ਖ਼ੋਜ 1960 ਵਿੱਚ ਅਮਰੀਕੀ ਵਿਗਿਆਨੀ ਅਲਬਰਟ ਸਾਬਿਨ ਨੇ ਕੀਤੀ ਸੀ। ਇਸ ਨੂੰ O.P.V. ਭਾਵ Oral Polio Vaccine ਕਿਹਾ ਜਾਂਦਾ ਹੈ। ਜਿਨ੍ਹਾਂ ਦੇਸ਼ਾਂ ਵਿੱਚ ਹੁਣ ਵੀ ਪੋਲੀਓ ਦਾ ਬੇਲਗਾਮ ਵਾਇਰਸ ਹੁੰਦਾ ਹੈ ਉੱਥੇ ਮੂੰਹ ਦੁਆਰਾ ਪਿਲਾਇਆ ਜਾਣ ਵਾਲਾ ਓ.ਪੀ.ਵੀ. ਵਾਇਰਸ ਹੀ ਦਿੱਤਾ ਜਾਂਦਾ ਹੈ। ਕਿਉਂਕਿ ਇਸ ਲਈ ਨਾ ਤਾਂ ਕਿਸੇ ਖ਼ਾਸ ਸਮਾਨ ਦੀ ਤੇ ਨਾ ਹੀ ਕਿਸੇ ਵਿਸ਼ੇਸ਼ ਸਿਖਲਾਈ ਦੀ ਜਰੂਰਤ ਪੈਂਦੀ ਹੈ। ਇਸ ਲਈ ਪੋਲੀਓ ਖ਼ਤਮ ਕਰਨ ਦੇ ਅੰਤਰ ਰਾਸ਼ਟਰੀ ਅਭਿਆਨ ਵਿੱਚ ਵਿਸ਼ਵ ਸਿਹਤ ਸੰਸਥਾ ਨੇ ਪੋਲੀਓ ਦੇ ਇਸੇ ਵੈਕਸੀਨ ਨੂੰ ਵਰਤਣ ਦੀ ਸਿਫ਼ਾਰਸ਼ ਕੀਤੀ ਹੈ। ਜਿਨ੍ਹਾਂ ਦੇਸ਼ਾਂ ਵਿੱਚ ਬੇਲਗ਼ਾਮ ਪੋਲੀਓ ਦਾ ਵਾਇਰਸ ਪਹਿਲਾਂ ਹੀ ਕੰਟਰੋਲ ਕਰ ਲਿਆ ਗਿਆ ਹੈ ਉੱਥੇ I.P.V. ਪੋਲੀਓ ਵੈਕਸੀਨ ਸੂਈ ਦੁਆਰਾ ਦਿੱਤਾ ਜਾਂਦਾ ਹੈ। ਭਾਰਤ ਵਿੱਚ 1981 ਵਿੱਚ ਪੋਲੀਓ ਦੇ 38090 ਕੇਸ ਦਰਜ ਕੀਤੇ ਗਏ ਸਨ। ਇਹ ਅੰਕੜਾ 1985 ਵਿੱਚ ਘਟ ਕੇ 22570 ਤੇ ਆ ਗਿਆ। ਇਸ ਤੋਂ 10 ਸਾਲ ਬਾਅਦ 1995 ਵਿੱਚ ਪੋਲੀਓ ਦੇ ਸਿਰਫ਼ 1665 ਕੇਸ ਦਰਜ ਹੋਏ। 2005 ਵਿੱਚ ਪੂਰੇ ਦੇਸ਼ ਵਿੱਚ ਕੇਵਲ 35 ਜਿਲ੍ਹਿਆਂ ਵਿੱਚ 66 ਰੋਗੀਆਂ ਦਾ ਪਤਾ ਲੱਗਾ। ਇਹਨਾਂ ਵਿੱਚੋਂ ਬਹੁਤੇ ਉੱਤਰ ਪ੍ਰਦੇਸ਼ ਤੇ ਬਿਹਾਰ ਨਾਲ ਸਬੰਧਤ ਸਨ। ਅਸੀਂ 2005 ਵਿੱਚ ਦੇਸ਼ ਨੂੰ ਪੋਲੀਓ ਮੁਕਤ ਕਰਨ ਦਾ ਅੰਤਰ ਰਾਸ਼ਟਰੀ ਉਦੇਸ਼ ਪੂਰਾ ਨਹੀਂ ਕਰ ਸਕੇ। ਹਾਲਾਂਕਿ ਇਹ ਲੱਗ ਰਿਹਾ ਸੀ ਕਿ ਅਸੀਂ ਨਿਸ਼ਾਨੇ ਦੇ ਬਹੁਤ ਨੇੜੇ ਪਹੁੰਚ ਗਏ ਹਾਂ। ਜਾਪਦਾ ਸੀ ਕਿ ਅਸੀਂ ਪੋਲੀਓ ਨੂੰ ਆਖ਼ਰੀ ਧੱਕਾ ਦੇ ਕੇ ਬਿਹਾਰ ਤੇ ਉੱਤਰ ਪ੍ਰਦੇਸ਼ ਵਿੱਚੋਂ ਵੀ ਖ਼ਤਮ ਕਰ ਦਿਆਂਗੇ ਪਰ ਹੋਇਆ ਇਸ ਤੋਂ ਬਿਲਕੁਲ ਉਲਟ। ਪੋਲੀਓ ਦੇ ਵਿਸ਼ਾਣੂਆਂ ਨੇ ਹੋਰ ਵੀ ਤੇਜ਼ੀ ਨਾਲ ਹਮਲਾ ਕਰਕੇ 2006 ਵਿੱਚ 655 ਬੱਚਿਆਂ ਨੂੰ ਜਕੜ ਲਿਆ ਜਿਨ੍ਹਾਂ ਵਿੱਚੋਂ 530 ਉੱਤਰ ਪ੍ਰਦੇਸ਼ ਦੇ 51 ਜਿਲ੍ਹਿਆਂ ਵਿੱਚ ਤੇ 60 ਬਿਹਾਰ ਦੇ 25 ਜਿਲ੍ਹਿਆਂ ਵਿੱਚ ਮਿਲੇ। ਇਹਨਾਂ ਦੋ ਰਾਜਾਂ ਵਿੱਚ ਬਾਕੀ ਦੇਸ਼ ਦੀਆਂ 10 ਅਤੇ ਪੱਛਮੀ ਦੇਸ਼ਾਂ ਦੀਆਂ 3 ਖੁਰਾਕਾਂ ਦੀ ਤੁਲਨਾ ਹਰ ਬੱਚੇ ਨੂੰ ਪੋਲੀਓ ਦੇ O.P.V. ਦੀਆਂ 15 ਖੁਰਾਕਾਂ ਪਿਲਾਈਆਂ ਗਈਆਂ ਸਨ। ਪੋਲੀਓ ਖਿਲਾਫ਼ ਸਾਡੀ ਲੜਾਈ ਇੱਕ ਤਰ੍ਹਾਂ ਨਾਲ ਆਖ਼ਰੀ ਮੋਰਚੇ ਤੇ ਪਹੁੰਚ ਗਈ ਸੀ ਪਰ ਇਸ ਨੇ ਦੁਬਾਰਾ ਤੋਂ ਸਿਰ ਚੁੱਕ ਕੇ ਸਾਡੀਆਂ ਉਮੀਦਾਂ ਤੇ ਪਾਣੀ ਫੇਰ ਦਿੱਤਾ ਹੈ।

ਜਨਮ ਤੋਂ ਤੁਰੰਤ ਬਾਅਦ ਬੱਚੇ ਨੂੰ O.P.V. ਦੀਆਂ ਬੂੰਦਾਂ ਪਿਲਾਈਆਂ ਜਾਂਦੀਆਂ ਹਨ। ਇਸ ਤੋਂ ਬਾਅਦ ਤਿੰਨ ਖ਼ੁਰਾਕਾਂ ਦਿੱਤੀਆਂ ਜਾਂਦੀਆਂ ਹਨ : 14 ਹਫ਼ਤੇ ਬਾਅਦ, 9 ਮਹੀਨੇ ਬਾਅਦ ਅਤੇ ਡੀ.ਪੀ.ਟੀ. ਭਾਵ ਡਿਪਥੀਰੀਆ, ਕਾਲੀ ਖ਼ਾਂਸੀ ਤੇ ਟੈਟਨਸ ਦੇ ਟੀਕੇ ਨਾਲ ਡੇਢ ਸਾਲ ਬਾਅਦ। ਸਾਢੇ 4 ਸਾਲ ਦੀ ਉਮਰ ਤੇ ਬੱਚੇ ਨੂੰ ਵੈਕਸੀਨ ਦੀ ਬੂਸਟਰ ਡੋਜ਼ ਦਿੱਤੀ ਜਾਂਦੀ ਹੈ। ਹਾਲਾਂਕਿ ਕੁਝ ਬੱਚਿਆਂ ਨੂੰ O.P.V. ਦੀਆਂ ਸਾਰੀਆਂ ਖ਼ੁਰਾਕਾਂ ਦੇਣ ਦੇ ਬਾਵਜੂਦ ਵੀ ਪੋਲੀਓ ਤੋਂ ਪੂਰੀ ਸੁਰੱਖਿਆ ਨਹੀਂ ਮਿਲਦੀ। ਸਾਰੇ ਬੱਚਿਆਂ ਦਾ ਪੋਲੀਓ ਤੋਂ ਬਚਾਅ ਕਰਨ ਦਾ ਸਭ ਤੋਂ ਵਧੀਆ ਤਰੀਕਾ ਇਹ ਹੈ ਕਿ ਆਲੇ ਦੁਆਲੇ ਦੇ ਵਾਤਾਵਰਨ ਵਿੱਚੋਂ ਹੀ ਪੋਲੀਓ ਦੇ ਵਾਇਰਸ ਦਾ ਖ਼ਾਤਮਾ ਕਰ ਦਿੱਤਾ ਜਾਵੇ। ਇਹ ਤਾਂ ਹੀ ਸੰਭਵ ਹੈ ਜੇਕਰ 5 ਸਾਲ ਤੱਕ ਦੇ ਸਾਰੇ ਬੱਚਿਆਂ ਨੂੰ ਇੱਕੋ ਸਮੇਂ ਪੋਲੀਓ ਦੀ ਖ਼ੁਰਾਕ ਦਿੱਤੀ ਜਾਵੇ ਜਿਵੇਂ ਕਿ ਪਲਸ ਪੋਲੀਓ ਵਾਲੇ ਦਿਨਾਂ ਵਿੱਚ ਹੁੰਦਾ ਹੈ। ਇਸ ਤਰ੍ਹਾਂ ਬੇਲਗ਼ਾਮ ਵਿਸ਼ਾਣੂ ਖੁੱਲ੍ਹਾ ਨਹੀਂ ਘੁੰਮ ਸਕਦਾ।

ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਉੱਤਰ ਪ੍ਰਦੇਸ਼ ਤੇ ਬਿਹਾਰ ਵਿੱਚ ਪੋਲੀਓ ਦੀ ਰੋਕਥਾਮ ਲਈ ਸਾਡੀ ਰਣਨੀਤੀ ਕਿਉਂ ਅਸਫ਼ਲ ਰਹੀ? ਪੋਲੀਓ ਵਿਸ਼ਾਣੂ ਵੀ ਬਹੁ-ਰੂਪੀਆ ਹੈ। ਇਹ ਤਿੰਨ ਕਿਸਮਾਂ ਦਾ ਹੁੰਦਾ ਹੈ : ਟਾਈਪ-1, ਟਾਈਪ-2 ਤੇ ਟਾਈਪ-3, ਹਾਲਾਂਕਿ ਇਹ ਤਿੰਨੋਂ ਕਿਸਮਾਂ ਰੋਗ ਪੈਦਾ ਕਰ ਸਕਦੀਆਂ ਹਨ ਪਰ ਟਾਈਪ-1 ਦਾ ਪ੍ਰਕੋਪ ਸਭ ਤੋਂ ਜ਼ਿਆਦਾ ਤੇ ਟਾਈਪ-3 ਦਾ ਪ੍ਰਕੋਪ ਸਭ ਤੋਂ ਘੱਟ ਹੁੰਦਾ ਹੈ। ਪੂਰੇ ਵਿਸ਼ਵ ਵਿੱਚ ਟਾਈਪ-2 ਦੇ ਅੰਤਿਮ ਕੇਸ ਦਾ ਪਤਾ 1999 ਵਿੱਚ ਲੱਗਿਆ ਸੀ। Trivalant Oral Polio Vaccine(T.O.V.P.) ਵਿੱਚ ਤਿੰਨੋਂ ਹੀ ਕਿਸਮਾਂ ਦੇ ਜ਼ਿੰਦਾ ਪਰ ਕਮਜ਼ੋਰ ਵਿਸ਼ਾਣੂੰ ਹੁੰਦੇ ਹਨ ਤੇ ਇਹ ਹੁਣ ਤੱਕ ਦੇ ਪਤਾ ਲੱਗ ਚੁੱਕੇ ਤਿੰਨੋਂ ਕਿਸਮਾਂ ਦੇ ਪੋਲੀਓ ਦੇ ਵਿਰੁੱਧ ਸੁਰੱਖਿਆ ਪੈਦਾ ਕਰਨ ਲਈ ਵਰਤੇ ਜਾਂਦੇ ਹਨ। ਪੋਲੀਓ ਦਾ ਇਹ ਵੈਕਸੀਨ ਦੇਣ ਨਾਲ ਇਨਫੈਕਸ਼ਨ ਹੋ ਜਾਂਦੀ ਹੈ ਪਰ ਆਂਤੜੀਆਂ ਵਿੱਚ ਸੁਰੱਖਿਆ ਵਧਣ ਲੱਗਦੀ ਹੈ। ਉੱਤਰ ਪ੍ਰਦੇਸ਼ ਦੇ ਬਿਹਾਰ ਵਰਗੇ ਰਾਜਾਂ ਵਿੱਚ ਡਾਇਰੀਆ ਤੇ ਆਂਤੜੀਆ ਦੇ ਹੋਰ ਵਿਸ਼ਾਣੂੰ ਜਿਹੜੇ ਆਮ ਹੀ ਪਾਏ ਜਾਂਦੇ ਹਨ, ਇਸ ਵੈਕਸੀਨ ਦਾ ਪ੍ਰਭਾਵ ਘੱਟ ਕਰ ਦਿੰਦੇ ਹਨ। ਅਜਿਹਾ ਵੀ ਹੋ ਸਕਦਾ ਹੈ ਕਿ ਪੋਲੀਓ ਵੈਕਸੀਨ ਦੇ ਤਿੰਨੋ ਪ੍ਰਕਾਰ ਦੇ ਵਿਸ਼ਾਣੂੰ ਆਪਸ ਵਿੱਚ ਹੀ ਇੱਕ ਦੂਸਰੇ ਦਾ ਪ੍ਰਭਾਵ ਘੱਟ ਕਰ ਦਿੰਦੇ ਹੋਣ।

ਸਾਡੇ ਦੇਸ਼ ਵਿੱਚ ਪੋਲੀਓ ਦੀ ਵਿਸ਼ੇਸ਼ ਸਲਾਹਕਾਰ ਕਮੇਟੀ ਨੇ ਕੇਵਲ Monovalant O.P.V. ਦੀ ਖ਼ੁਰਾਕ ਬਣਾਉਣ ਦੀ ਸਿਫ਼ਾਰਸ਼ ਕੀਤੀ ਸੀ ਜੋ ਕਿ ਟਾਈਪ-1 ਪੋਲੀਓ ਨੂੰ ਆਪਣਾ ਨਿਸ਼ਾਨਾ ਬਣਾਉਂਦੀ ਹੈ। ਸੱਚ ਤਾਂ ਇਹ ਹੈ ਕਿ ਟਾਈਪ-1 ਨੂੰ ਨਿਸ਼ਾਨਾ ਬਣਾਉਣ ਵਾਲਾ ਇਹ O.P.V. ਭਾਰਤ ਵਿੱਚ ਆਮ ਤੌਰ ਤੇ ਇਸਤੇਮਾਲ ਕੀਤੇ ਗਏ Trivalant O.P.V. ਦੇ ਮੁਕਾਬਲੇ ਤਿੱਗਣਾ ਕਾਰਗਰ ਹੈ। ਫਿਰ ਵੀ ਇਹ ਇੱਕ ਬਹੁਤ ਵੱਡੀ ਚੁਣੌਤੀ ਹੈ ਤਾਂ ਕਿ ਪੋਲੀਓ ਦਾ ਵਿਸ਼ਾਣੂ ਫਿਰ ਤੋਂ ਪਲਟੀ ਨਾ ਮਾਰੇ।

ਮੂੰਹ ਦੁਆਰਾ ਦਿੱਤੇ ਜਾਣ ਵਾਲੇ ਵੈਕਸੀਨ ਵਿੱਚ ਕਮਜ਼ੋਰ ਕੀਤਾ ਹੋਇਆ ਪ੍ਰੰਤੂ ਜ਼ਿੰਦਾ ਵਿਸ਼ਾਣੂ ਵਰਤਿਆ ਜਾਂਦਾ ਹੈ। ਇਸ ਲਈ ਇਸ ਵੈਕਸੀਨ ਦਾ ਵਿਸ਼ਾਣੂ ਕਦੇ-ਕਦੇ ਤਾਕਤਵਰ ਰੂਪ ਵਿੱਚ ਆ ਕੇ ਪੋਲੀਓ ਦੇ ਹਮਲੇ ਦਾ ਖ਼ਤਰਾ ਵੀ ਪੈਦਾ ਕਰ ਸਕਦਾ ਹੈ ਜਦਕਿ ਅਕ੍ਰਿਆਸ਼ੀਲ ਵੈਕਸੀਨ I.V.P. ਦੀ ਸੂਈ ਲਗਾਈ ਜਾਂਦੀ ਹੈ ਤਾਂ ਉਸ ਦੇ ਤਾਕਤਵਰ ਬਣਨ ਦਾ ਕੋਈ ਫਾਇਦਾ ਨਹੀਂ ਹੁੰਦਾ ਕਿਉਂਕਿ ਉਹ ਤਾਂ ਹੁੰਦਾ ਹੀ ਮਰਿਆ ਹੋਇਆ ਹੈ। ਸਾਡੇ ਦੇਸ਼ ਵਿੱਚ ਇਸ ਵੈਕਸੀਲ ਦੇ ਕੀਤੇ ਗਏ ਪ੍ਰਯੋਗਾਂ ਤੋਂ ਇਹ ਸਿੱਧ ਹੋਇਆ ਹੈ ਕਿ ਸੂਈ ਦੁਆਰਾ ਦਿੱਤਾ ਗਿਆ ਵੈਕਸੀਨ ਕਾਫ਼ੀ ਅਸਰਦਾਰ ਹੈ। ਮੂੰਹ ਦੁਆਰਾ ਦਿੱਤੇ ਜਾਣ ਵਾਲੇ 2° ਸੈਲਸੀਅਸ ਤੋਂ 8° ਸੈਲਸੀਅਸ ਤੱਕ ਠੰਡਾ ਰੱਖਿਆ ਜਾਂਦਾ ਹੈ। ਜਦੋਂ ਕਿ ਸੂਈ ਵਾਲੇ ਟੀਕੇ ਲਈ ਬਹੁਤੀ ਠੰਡਕ ਦੀ ਜਰੂਰਤ ਨਹੀਂ ਪੈਂਦੀ। ਸਧਾਰਣ ਤਾਪਮਾਨ ਉੱਪਰ ਵੀ ਉਹ ਠੀਕ ਰਹਿੰਦਾ ਹੈ ਪਰ ਸੂਈ ਵਾਲਾ ਵੈਕਸੀਨ, ਮੂੰਹ ਦੁਆਰਾ ਦਿੱਤੇ ਜਾਣ ਵਾਲੇ ਵੈਕਸੀਨ ਤੋਂ 20 ਗੁਣਾਂ ਮਹਿੰਗਾ ਹੈ। ਫਿਰ ਵੀ ਇਸ ਦੇ ਫ਼ਾਇਦੇ ਦੇਖ਼ਦੇ ਹੋਏ ਮਾਹਰਾਂ ਨੇ ਸੁਝਾਅ ਦਿੱਤਾ ਹੈ ਕਿ ਇਸ ਲਈ ਦੂਸਰੀ ਰਣਨੀਤੀ ਅਪਣਾਈ ਜਾਵੇ। ਇਸ ਰਣਨੀਤੀ ਤਹਿਤ ਪੋਲੀਓ ਦੇ ਖ਼ਾਤਮੇ ਦੇ ਅਭਿਆਨ ਲਈ ਮੂੰਹ ਦੁਆਰਾ ਦਿੱਤੇ ਜਾਣ ਵਾਲੇ ਵੈਕਸੀਨ ਦੀ ਨਿਯਮਤ ਖ਼ੁਰਾਕ ਦੇ ਨਾਲ ਹੀ ਪੋਲੀਓ ਦੇ ਵੈਕਸੀਨ ਦੀ ਸੂਈ ਵੀ ਲਗਾਈ ਜਾ ਸਕਦੀ ਹੈ। ਅਸਲ ਵਿੱਚ ਪੋਲੀਓ ਦੇ ਵਿਰੁੱਧ ਸੁਰੱਖਿਆ ਦੀ ਰਣਨੀਤੀ ਵਿੱਚ ਦੋਨੋਂ ਤਰ੍ਹਾਂ ਦੇ ਵੈਕਸੀਨ ਦੀ ਵਰਤੋਂ ਦੀ ਸਲਾਹ ਦਿੱਤੀ ਗਈ ਹੈ। ਪੂਰੀ ਦੁਨੀਆਂ ਵਿੱਚ ਚੇਚਕ ਦਾ ਖ਼ਾਤਮਾ ਤਾਂ 70ਵਿਆਂ ਵਿੱਚ ਹੀ ਕਰ ਦਿੱਤਾ ਗਿਆ ਸੀ। ਉਸ ਤੋਂ ਬਾਅਦ ਚੇਚਕ ਦਾ ਕੋਈ ਕੇਸ ਸਾਹਮਣੇ ਨਹੀਂ ਆਇਆ। ਇਸੇ ਤਰ੍ਹਾਂ ਪੋਲੀਓ ਦੇ ਖਿਲਾਫ਼ ਚਲਾਈ ਜਾ ਰਹੀ ਜੰਗ ਜਿੱਤਣ ਦੀ ਵੀ ਆਸ ਹੈ ਪਰ ਗਰੀਬੀ, ਅਨਪੜ੍ਹਤਾ, ਰਹਿਣ ਸਹਿਣ ਦਾ ਨੀਵਾਂ ਪੱਧਰ ਆਦਿ ਅਨੇਕਾਂ ਕਾਰਣ ਹਨ ਜਿਨ੍ਹਾਂ ਕਰਕੇ ਪੋਲੀਓ ਦੇ ਖ਼ਾਤਮੇ ਵਿੱਚ ਕਠਿਨਾਈਆਂ ਆ ਰਹੀਆਂ ਹਨ। ਪੋਲੀਓ ਦੇ ਖ਼ਾਤਮੇ ਦੇ ਅਭਿਆਨਾਂ ਵਿੱਚ ਇਹਨਾਂ ਮੁੱਦਿਆਂ ਨੂੰ ਵੀ ਸ਼ਾਮਲ ਕਰਨਾ ਪਵੇਗਾ। ਇਸ ਤੋਂ ਬਾਅਦ ਪੋਲੀਓ ਇੱਕ ਪਛੜਦਾ ਹੋਇਆ ਨਿਸ਼ਾਨਾ ਨਹੀਂ ਰਹੇਗਾ।

*ਅਨੁਵਾਦ : ਹਰਿੰਦਰ ਕੌਰ ਮੋਹਾਲੀ, ਲੈਕਚਰਾਰ : ਫਿਜ਼ਿਕਸ*

## ਗੀਤ

*ਲੱਕੀ ਸਕਰੁੱਲਾਂਪੁਰੀ*

ਤਰਕਾਂ ਦੇ ਬਾਲੋ ਦੀਵੇ, ਰੌਸ਼ਨ ਚੁਫੇਰਾ ਕਰੀਏ।
ਰਾਹਾਂ ਜੋ ਸੁੰਨੀਆਂ-ਸੁੰਨੀਆਂ, ਉਨ੍ਹਾਂ 'ਤੇ ਪੈਰ ਧਰੀਏ।
ਤਰਕਾਂ ਦੇ...

ਮਨ ਦੇ ਡਰਾਂ ਨੇ ਬੁਣਿਆ, ਵਹਿਮਾਂ ਦਾ ਤਾਣਾ-ਬਾਣਾ।
ਹਾਲਾਤ ਹੋ ਗਏ ਮੰਦੜੇ, ਸਦੀਆਂ ਤੋਂ ਮੰਨਿਆ ਭਾਣਾ।
ਸੱਚ ਵਾਲਿਆਂ ਨਾਲ ਰਲੀਏ, ਕਿਉਂ ਝੂਠ ਕੋਲੋਂ ਡਰੀਏ।
ਤਰਕਾਂ ਦਾ...

ਹੱਥਾਂ ਦੇ ਅੱਟਣ ਆਪਣੇ, ਅੱਥਰੂ ਵਹਾ ਕੇ ਥੱਕ ਗਏ।
ਮਾਲਕ ਜੋ ਮਰਜ਼ੀਆਂ ਦੇ, ਮਰਜ਼ੀ ਦੇ ਮੁੱਲ ਵੱਟ ਗਏ।
ਹੋਈ ਜੋ ਕਾਣੀ-ਵੰਡ ਹੈ, ਮਿੱਤਰੋ! ਨਾ ਮੂਲ ਜ਼ਰੀਏ।
ਤਰਕਾਂ ਦਾ...

ਮਜ਼ਬ੍ਹਾਂ ਤੇ ਜਾਤਾਂ ਵਾਲੇ, ਆਓ ਮਖੌਟੇ ਲਾਹੀਏ।
ਇਕਸਾਰ ਸਾਰੇ ਐਥੇ, ਰਲਕੇ ਇਹ ਗੀਤ ਗਾਈਏ।
ਨਫਰਤ ਦਿਲਾਂ ਚੋਂ ਕੱਢਕੇ, ਬੱਸ ਪਿਆਰ-ਪਿਆਰ ਭਰੀਏ।
ਤਰਕਾਂ ਦੇ ਬਾਲੋ ਦੀਵੇ, ਰੌਸ਼ਨ ਚੁਫੇਰਾ ਕਰੀਏ।
ਰਾਹਾਂ ਜੋ ਸੁੰਨੀਆਂ-ਸੁੰਨੀਆਂ, ਉਨ੍ਹਾਂ 'ਤੇ ਪੈਰ ਧਰੀਏ।

## ਆਬਸੈਸਿਵ ਕੰਪਲਸਿਵ ਡਿਸਆਰਡਰ'

ਡਾ.ਰਣਬੀਰ ਸਿੰਘ ਜ਼ਖ਼ਮੀ

ਇੱਕ ਔਰਤ ਨੂੰ ਉਸ ਦਾ ਪਤੀ ਮੇਰੇ ਪਾਸ ਲੈ ਕੇ ਆਇਆ। ਉਸ ਨੇ ਦੱਸਿਆ ਕਿ ਉਹ ਪਿਛਲੇ ਕਈ ਸਾਲਾਂ ਤੋਂ ਆਪਣੇ ਹੱਥ ਵਾਰ ਵਾਰ ਧੋਂਦੀ ਹੈ ਤੇ ਹੌਲੀ-ਹੌਲੀ ਉਸ ਨੇ ਸਾਬਣ ਛੱਡ ਕੇ ਸਰਫ਼ ਨਾਲ ਹੱਥ ਧੋਣੇ ਸ਼ੁਰੂ ਕਰ ਦਿੱਤੇ ਹਨ। ਨਹਾਉਣ ਸਮੇਂ ਵੀ ਉਹ ਕਾਫ਼ੀ ਸਮਾਂ ਲਗਾਉਂਦੀ ਹੈ। ਕਈ ਵਾਰ ਤਾਂ ਪਾਣੀ ਖ਼ਤਮ ਹੋਣ ਤੇ ਵੀ ਉਹ ਗੁਸਲਖ਼ਾਨੇ ਵਿੱਚੋਂ ਲੰਮਾਂ ਸਮਾਂ ਬਾਹਰ ਨਹੀਂ ਨਿਕਲਦੀ। ਜੇਕਰ ਘਰ ਦਾ ਕੋਈ ਮੈਂਬਰ ਟੈਲੀਫੋਨ ਨੂੰ ਹੱਥ ਲਗਾ ਦਿੰਦਾ ਸੀ ਤਾਂ ਉਹ ਰਿਸੀਵਰ ਨੂੰ ਗਿੱਲੇ ਕੱਪੜੇ ਨਾਲ ਸਾਫ਼ ਕਰਨ ਤੋਂ ਬਾਅਦ ਹੀ ਵਰਤਦੀ ਸੀ।

ਅਜਿਹੇ ਹੀ ਲੱਛਣਾਂ ਵਾਲੇ ਇੱਕ ਹੋਰ ਮਰੀਜ਼ ਨੂੰ ਉਸ ਦੀ ਮਾਤਾ ਮੇਰੇ ਪਾਸ ਲੈ ਕੇ ਆਈ। ਪੁੱਛਣ ਤੇ ਉਸ ਨੇ ਦੱਸਿਆ ਕਿ ਉਹ ਚੀਜ਼ਾਂ ਨੂੰ ਵਾਰੀ-ਵਾਰੀ ਚੈੱਕ ਕਰਦਾ ਹੈ। ਕਮਰੇ ਦਾ ਕੁੰਡਾ ਲਗਾਉਣ ਤੋਂ ਬਾਅਦ ਉਸ ਨੂੰ ਕਈ ਵਾਰੀ ਚੈੱਕ ਕਰਦਾ ਹੈ ਤੇ ਅਜਿਹਾ ਕਰਨ ਤੇ ਉਸ ਨੂੰ ਘਬਰਾਹਟ ਹੋ ਜਾਂਦੀ ਹੈ। ਇਹ ਘਬਰਾਹਟ ਉਦੋਂ ਤੱਕ ਰਹਿੰਦੀ ਸੀ ਜਦ ਤੱਕ ਉਹ ਘਰ ਦੀਆਂ ਸਾਰੀਆਂ ਬੂਹੇ ਬਾਰੀਆਂ ਦੇ ਕੁੰਡੇ ਚੈੱਕ ਨਹੀਂ ਕਰ ਲੈਂਦਾ। ਤੀਸਰੀ ਮਰੀਜ਼ ਨੂੰ ਕੁਝ ਖਾਸ ਨੰਬਰ ਕਰਨ ਕਾਰਣ ਮਨੋਰੋਗ ਸੀ। ਪਾਣੀ ਪੀਣ ਤੋਂ ਪਹਿਲਾਂ ਉਹ ਗਿਲਾਸ ਨੂੰ ਤਿੰਨ ਵਾਰੀ ਮੇਜ਼ ਤੇ ਰੱਖਦੀ ਸੀ, ਫਿਰ ਪਾਣੀ ਪੀਂਦੀ ਸੀ। ਬਾਹਰ ਜਾਣ ਤੋਂ ਪਹਿਲਾਂ ਉਹ ਤਿੰਨ ਵਾਰ ਪੈਰ ਅੱਗੇ ਪਿੱਛੇ ਕਰਦੀ ਸੀ ਤੇ ਫਿਰ ਅੱਗੇ ਤੁਰਦੀ ਸੀ। ਰੋਟੀ ਖਾਣ ਵੇਲੇ ਵੀ ਉਹ ਤਿੰਨ ਰੋਟੀਆਂ ਖਾਂਦੀ ਸੀ।

ਇਸੇ ਮਨੋਰੋਗ ਦਾ ਸ਼ਿਕਾਰ ਚੌਥੇ ਮਰੀਜ਼ ਦੇ ਮਨ ਵਿੱਚ ਗੁਰੂਆਂ ਪੀਰਾਂ ਤੇ ਦੇਵੀ ਦੇਵਤਿਆਂ ਲਈ ਗਾਲ੍ਹਾਂ ਨਿਕਲਦੀਆਂ ਸਨ ਤੇ ਉਹ ਇਹਨਾਂ ਉੱਪਰ ਕੰਟਰੋਲ ਨਹੀਂ ਸੀ ਕਰ ਸਕਦਾ। ਉਸ ਨੂੰ ਉਸ ਦੇ ਘਰ ਪਰਿਵਾਰ ਤੇ ਬੱਚਿਆਂ ਦੇ ਖਿਲਾਫ਼ ਵੀ ਗ਼ਲਤ ਗੱਲਾਂ ਹੀ ਸੁਝਦੀਆਂ ਸਨ। ਇਸੇ ਰੋਗ ਦੇ ਪੰਜਵੇਂ ਮਰੀਜ਼ ਨੂੰ ਇੱਕ ਖਾਸ ਨੰਬਰ ਦੇ ਕਰੰਸੀ ਨੋਟ ਇਕੱਠੇ ਕਰਨ ਦੀ ਆਦਤ ਸੀ। ਉਹ ਉਸ ਨੰਬਰ ਦਾ ਨੋਟ ਖ਼ਰਚ ਨਹੀਂ ਸੀ ਕਰ ਸਕਦਾ। ਉਸ ਨੂੰ ਡਰ ਲਗਦਾ ਸੀ ਕਿ ਜੇਕਰ ਉਸ ਨੇ ਇਹ ਨੋਟ ਖ਼ਰਚ ਕਰ ਦਿੱਤਾ ਤਾਂ ਉਸ ਦਾ ਬੇਟਾ ਮਰ ਜਾਵੇਗਾ। ਉਪਰੋਕਤ ਮਰੀਜ਼ਾਂ ਦੀ ਬਿਮਾਰੀ ਦੇ ਲੱਛਣ ਭਾਵੇਂ ਅਲੱਗ-ਅਲੱਗ ਸਨ ਪਰ ਬਿਮਾਰੀ ਇੱਕ ਹੀ ਸੀ। ਦੂਜੀ ਗੱਲ ਜੋ ਸਾਰੇ ਮਰੀਜ਼ਾਂ ਵਿੱਚ ਸਾਂਝੀ ਸੀ, ਉਹ ਇਹ ਸੀ ਕਿ ਉਹ ਸਾਰੇ ਖ਼ੁਦ ਹੀ ਆਪਣੀਆਂ ਇਹਨਾਂ ਹਰਕਤਾਂ ਤੋਂ ਦੁਖ਼ੀ ਸਨ ਤੇ ਖਹਿੜਾ ਛੁਡਾਉਣਾ ਚਾਹੁੰਦੇ ਸਨ। ਉਹਨਾਂ ਦੇ ਪਰਿਵਾਰਕ ਮੈਂਬਰਾਂ ਦਾ ਕਹਿਣਾ ਸੀ ਕਿ ਉਹ ਅਜਿਹੀਆਂ ਹਰਕਤਾਂ ਨੂੰ ਬਿਮਾਰੀ ਨਹੀਂ ਸਮਝਦੇ ਬਲਕਿ ਉਂਜ ਹੀ ਵਹਿਮ ਕਰਨਾ ਮੰਨਦੇ ਹਨ। ਇਸ ਬਿਮਾਰੀ ਦਾ ਨਾਂ ਹੈ 'ਆਬਸੈਸਿਵ ਕੰਪਲਸਿਵ ਡਿਸਆਰਡਰ' (ਓ.ਸੀ.ਡੀ.)।

ਲੱਛਣ : ਇਸ ਬਿਮਾਰੀ ਤੇ ਮਰੀਜ਼ਾਂ ਵਿੱਚ ਆਮ ਤੌਰ ਤੇ ਉਪਰੋਕਤ ਲੱਛਣ ਪਾਏ ਜਾਂਦੇ ਹਨ। ਮਰੀਜ਼ ਨੂੰ ਇਹ ਪਤਾ ਹੁੰਦਾ ਹੈ ਕਿ ਉਹ ਗ਼ਲਤ ਹਰਕਤਾਂ ਕਰ ਰਿਹਾ ਹੈ ਜਾਂ ਗ਼ਲਤ ਸੋਚ ਰਿਹਾ ਹੈ। ਉਹ ਇਹਨਾਂ ਤੋਂ ਦੂਰ ਹਟਣਾ ਚਾਹੁੰਦਾ ਹੈ ਤੇ ਕਈ ਵਾਰ ਜਬਰਦਸਤੀ ਹਟਣ ਦੀ ਕੋਸ਼ਿਸ਼ ਵੀ ਕਰਦਾ ਹੈ। ਅਜਿਹੀ ਹਾਲਤ ਵਿੱਚ ਉਸ ਨੂੰ ਘਬਾਹਰਟ ਹੁੰਦੀ ਹੈ। ਬਿਮਾਰੀ ਵਧਣ ਨਾਲ ਮਰੀਜ਼ ਡਿਪਰੈਸ਼ਨ ਦਾ ਸ਼ਿਕਾਰ ਵੀ ਹੋ ਜਾਂਦਾ ਹੈ।

ਇਲਾਜ : ਸਭ ਤੋਂ ਪਹਿਲਾਂ ਤਾਂ ਇਹ ਸਮਝਣਾ ਜਰੂਰੀ ਹੈ ਕਿ ਇਹ ਇੱਕ ਬਿਮਾਰੀ ਹੈ ਜਿਹੜੀ ਇਲਾਜ ਯੋਗ ਹੈ। ਜਿੰਨੀ ਜਲਦੀ ਇਸ ਦਾ ਇਲਾਜ ਸ਼ੁਰੂ ਕਰ ਦਿੱਤਾ ਜਾਵੇ ਚੰਗਾ ਰਹਿੰਦਾ ਹੈ। ਨਾਲ ਹੀ ਮਰੀਜ਼ ਦੇ ਜਲਦੀ ਠੀਕ ਹੋਣ ਦੀ ਸੰਭਾਵਨਾ ਹੁੰਦੀ ਹੈ, ਤੇ ਦਵਾਈ ਵੀ ਘੱਟ ਖਾਣੀ ਪੈਂਦੀ ਹੈ। ਮੋਟੇ ਤੌਰ ਤੇ ਇਸ ਬਿਮਾਰੀ ਦੇ ਇਲਾਜ ਦੀਆਂ ਧਾਰਾਵਾਂ ਇਹ ਹਨ :

1. ਬੀਹੇਵੀਅਰ ਥ੍ਰੈਪੀ
2. ਮੈਡੀਸਨ
3. ਈ.ਸੀ.ਟੀ. (ਇਹ ਅੱਜ ਕੱਲ੍ਹ ਬਹੁਤ ਘੱਟ ਵਰਤੋਂ ਵਿੱਚ ਆਉਂਦੀ ਹੈ।) ਧਿਆਨ ਰੱਖਣ ਯੋਗ ਗੱਲ ਇਹ ਹੈ ਕਿ ਇਸ ਬਿਮਾਰੀ ਵਿੱਚ ਦਵਾਈ ਦਾ ਅਸਰ ਸ਼ੁਰੂ ਹੋਣ ਵਿੱਚ ਸਮਾਂ ਲਗਦਾ ਹੈ ਤੇ ਇਲਾਜ ਵੀ ਕੁਝ ਲੰਬਾ ਹੁੰਦਾ ਹੈ।

### ਸੱਪਾਂ ਦੇ ਜੋੜੇ ਦਾ ਰਹੱਸ

ਗਗਨਦੀਪ ਸਿੰਘ ਪਿੰਡ ਘੋਲੀਆ ਖ਼ੁਰਦ

ਸਾਡੇ ਪਿੰਡ 'ਘੋਲੀਆ ਖੁਰਦ' ਜ਼ਿਲ੍ਹਾ ਮੋਗਾ ਵਿਖੇ ਹੋਇਆ। ਇਹ ਲਗਭਗ ਸਾਲ 2002 ਤੋਂ ਬਾਅਦ ਦੀ ਗੱਲ ਹੈ ਇੱਥੇ ਗੁਰਦੁਆਰੇ ਦੀ ਪੈਲੀ ਵਿਚੋਂ ਸੱਪਾਂ ਦਾ ਜੋੜਾ ਨਿਕਲ ਆਇਆ। ਲੋਕ ਦੂਰੋਂ-ਦੂਰੋਂ ਆਉਂਦੇ, ਇਹਨਾਂ ਦੇ ਦਰਸ਼ਨ ਕਰਦੇ ਤੇ ਚਲੇ ਜਾਂਦੇ। ਕੋਈ ਚੜ੍ਹਾਵੇ ਦੇ ਤੌਰ ਤੇ ਦੁੱਧ ਰੱਖਦਾ, ਕੋਈ ਲਾਲ ਕਪੜਾ ਤੇ ਕੋਈ ਮੱਥਾ ਟੇਕਦਾ ਹੋਰ ਤਾਂ ਹੋਰ ਉਥੇ ਪੈਸਿਆਂ ਦਾ ਮੱਥਾ ਟੇਕਣ ਲਗ ਪਏ। ਉਹਨਾਂ ਦੀ ਇਨੀਂ ਜ਼ਿਆਦਾ ਮੰਨਤਾ ਹੋਣ ਲਗੀ ਕਿ ਉਹਨਾਂ ਨੂੰ ਗੁਰਦੁਆਰੇ ਦੇ ਸੰਤਾਂ ਦਾ ਦਰਜਾ ਦੇਣ ਲਗ ਪਏ। ਸੱਪਾਂ ਤੋਂ ਆਸ਼ੀਰਵਾਦ ਲੈਣ ਲਈ ਇਕ ਤੋਂ ਇਕ ਨਵਾਂ ਆਦਮੀ ਤੇ ਔਰਤ ਆਉਂਦੇ ਪਰ ਸੱਪ ਕਿਸੇ ਨੂੰ ਕੁਝ ਨਹੀਂ ਕਹਿੰਦੇ ਸਨ। ਇਹ ਇਕ ਮੁੱਖ ਕਾਰਨ ਸੀ ਕਿ ਲੋਕਾਂ ਦੀ ਖਿਚ ਦਾ ਕੇਂਦਰ ਬਣੇ ਸੀ। ਲੋਕਾਂ ਦਾ ਸੋਚਣਾ ਸੀ ਕਿ ਸੱਪ ਤਾਂ ਕਿਸੇ ਬਖਸ਼ਦਾ ਨਹੀਂ, ਪਰ ਇਹ ਤਾਂ ਕਿਸੇ ਨੂੰ ਕੁਝ ਵੀ ਨਹੀਂ ਕਹਿਦੇ। ਇਹ ਜ਼ਰੂਰ ਕਿਸੇ ਦੇਵੀ ਦੇਵਤੇ ਦਾ ਅਵਤਾਰ ਹੋਣਗੇ। ਸਾਡੇ ਬਾਰ-ਬਾਰ ਸਮਝਾਉਣ ਤੇ ਲੋਕਾਂ ਨੇ ਸਾਡੀ ਗੱਲ ਨਾ ਮੰਨੀ। ਆਖਿਰ ਇਕ ਦਿਨ ਸਾਡੀ ਮਿਹਨਤ ਰੰਗ ਲਿਆਈ। ਅਸੀਂ ਪਿੰਡ ਦੇ ਇਕ ਬੰਦੇ ਨੂੰ ਜੋ ਦੇਸੀ ਦਵਾਈਆਂ ਤਿਆਰ ਕਰਦਾ ਸੀ, ਨਾਲ ਲੈ ਕੇ ਸੱਪਾਂ ਨੂੰ ਉਸ ਥਾਂ ਤੋਂ ਭਜਾਇਆ ਤੇ ਲੋਕਾਂ ਨੂੰ ਸੱਚ ਤੋਂ ਜਾਣੂ ਕਰਵਾਇਆ। ਹੋਇਆ ਕੀ-ਸੱਪ ਠੰਢ ਦੇ ਕਾਰਣ ਕਿਸੇ ਨੂੰ ਕੁਝ ਨਹੀਂ ਸੀ ਕਹਿੰਦੇ। ਉਹ ਤਾਂ ਆਪ ਮੌਤ ਤੋਂ ਡਰਦੇ ਧੁੱਪ ਸੇਕਣ ਲਈ ਆਪਣੇ ਖੁੱਡ ਵਿਚੋਂ ਬਾਹਰ ਆਉਂਦੇ ਤੇ ਧੁੱਪ ਸੇਕ ਕੇ ਅੰਦਰ ਚਲੇ ਜਾਂਦੇ, ਪਰ ਕੁਝ ਲੋਕਾਂ ਦਾ ਭਾਵ ਸ਼ਰਾਰਤੀ ਮੁੰਡਿਆਂ ਨੇ ਉਸ ਥਾਂ ਤੋਂ ਪੈਸੇ ਚੁਕਣੇ ਸ਼ੁਰੂ ਕਰ ਤੇ ਕਿਉਂਕਿ ਉੱਥੇ ਹਰ ਰੋਜ਼ 200 ਰੁਪਏ ਇਕੱਠੇ ਹੋ ਜਾਂਦੇ ਸਨ। ਸਾਡੇ ਇਕ ਕਦਮ ਨੇ ਭੋਲੇ-ਭਾਲੇ ਲੋਕਾਂ ਦੀਆਂ ਅੱਖਾਂ ਖੋਲ੍ਹ ਦਿਤੀਆਂ।





## ਜੋਤਿਸ਼ ਚੈਨਲ ਦੇ ਸਾਹਮਣੇ

ਸੁਰਜੀਤ ਦੌਧਰ

ਆਜ ਤੱਕ ਚੈਨਲ ਵੱਲੋਂ ਭਾਰਤ ਦੇ 14 ਮਸ਼ਹੂਰ ਜੋਤਸ਼ੀਆਂ ਤੋਂ ਪੰਜ ਅਜਿਹੇ ਸਵਾਲ ਪੁੱਛੇ ਗਏ ਜਿਨ੍ਹਾਂ ਦਾ ਉੱਤਰ ਦੇਣ ਸਮੇਂ ਇਹ ਜੋਤਸ਼ੀ ਪੰਜ ਥਾਈਂ ਵੰਡੇ ਗਏ। ਕਿਸੇ ਵੀ ਜੋਤਸ਼ੀ ਦਾ ਉੱਤਰ, ਦੂਸਰੇ ਨਾਲ ਮੇਲ ਨਹੀਂ ਖਾਂਦਾ ਸੀ। ਇਨ੍ਹਾਂ ਅਖੌਤੀ ਜੋਤਿਸ਼ ਵਿਗਿਆਨੀਆਂ ਤੋਂ ਪਹਿਲਾਂ ਪ੍ਰਸ਼ਨ ਪ੍ਰਮਾਣੂ ਮਸਲੇ 'ਤੇ ਸਰਕਾਰ ਦੇ ਟੁੱਟਣ ਬਾਰੇ ਪੁੱਛਿਆ ਗਿਆ ਕਿ ਕੀ ਇਸ ਮਸਲੇ 'ਤੇ ਸਰਕਾਰ ਗਿਰ ਜਾਵੇਗੀ? 14 ਜੋਤਸ਼ੀਆਂ ਵਿਚੋਂ ਅੱਠ ਗਿਰਾਉਣ ਤੇ 6 ਕਾਰਜਕਾਲ ਪੂਰਾ ਕਰਨ ਦੀ ਭਵਿੱਖਬਾਣੀ ਕਰਦੇ ਸਨ।

ਦਿਲਚਸਪ ਗੱਲ ਤਾਂ ਇਹ ਹੈ ਕਿ ਗਿਰਾਉਣ ਵਾਲਿਆਂ ਨੇ ਸਰਕਾਰ ਦੇ ਡਿੱਗ ਜਾਣ ਦੀ ਜ਼ਿੰਮੇਵਾਰੀ ਵੀ ਵੱਖ ਵੱਖ ਗ੍ਰਹਿਆਂ ਸਿਰ ਠਹਿਰਾਈ। ਜੇਕਰ ਅਖੌਤੀ ਵਿਗਿਆਨ ਦਾ ਕੋਈ ਆਪਣਾ ਨਿਯਮ ਹੁੰਦਾ ਤਾਂ ਘੱਟੋ ਘੱਟ ਸਰਕਾਰ ਦੇ ਟੁੱਟਣ ਦਾ ਕਾਰਨ ਤਾਂ ਇੱਕ ਹੁੰਦਾ। ਪਰ ਨਹੀਂ। ਆਓ ਸਾਰਿਆਂ ਦੇ ਸਰਕਾਰ ਟੁੱਟਣ ਦੇ ਦੱਸੇ ਕਾਰਨਾਂ 'ਤੇ ਧਿਆਨ ਮਾਰੀਏ।

ਪੀ.ਖ਼ੁਰਾਣਾ ਚੰਡੀਗੜ੍ਹ, ਬੁੱਧ ਅਤੇ ਚੰਦਰਮਾ ਦਾ ਅਸ਼ੁਭ ਪ੍ਰਭਾਵ ਅਤੇ ਨੇਤਾਵਾਂ ਉੱਪਰ ਪੈ ਰਹੀ ਰਾਹੂ, ਕੇਤੂ ਦੀ ਦ੍ਰਿਸ਼ਟੀ ਨੂੰ ਕਾਰਣ ਬਣਾਉਂਦਾ ਹੈ ਤਾਂ ਪੰਡਤ ਅਖਿਲੇਸ਼ ਜੋਸ਼ੀ ਜੋਧਪੁਰ ਸ਼ਨੀ ਦੇ ਸਿੰਘ ਰਾਸ਼ੀ 'ਚੋਂ ਨਿਕਲ ਜਾਣ ਨੂੰ ਕਾਰਣ ਦੱਸਦਾ ਹੈ। ਡੀ.ਐਲ.ਐਲ. ਮੂਰਤੀ, ਸੂਰਜ ਅਤੇ ਸ਼ਨੀ ਦੇ ਇਕੱਠੇ ਹੋਣ ਅਤੇ ਮੰਗਲ 'ਤੇ ਪੈ ਰਹੀ ਸ਼ਨੀ ਦੀ ਦ੍ਰਿਸ਼ਟੀ ਨੂੰ ਤਾਂ ਕਮੇਸ਼ਵਰ ਉਪਾਧਿਆਏ ਵਾਰਾਨਸੀ 14 ਜੁਲਾਈ ਤੋਂ ਬਾਅਦ ਸ਼ਨੀ ਦੇ ਸਥਿਤੀ ਬਦਲਣ ਨਾਲ ਸਰਕਾਰ ਤੋੜਦਾ ਹੈ। 70 ਸਾਲਾ ਕੇ.ਐਨ.ਰਾਓ ਦਿੱਲੀ ਸਰਕਾਰ ਨੂੰ ਕੁੰਭ ਰਾਸ਼ੀ ਤੋਂ ਪੀੜਤ ਹੋਣ ਕਰਕੇ ਤੇ ਗਾਇਤਰੀ ਦੇਵੀ ਵਾਸੂਦੇਵ ਬੰਗਲੌਰ, ਸ਼ੁੱਕਰ ਦੀ ਮਹਾਂਦਸ਼ਾ ਸਤੰਬਰ 2007 ਤਕ ਖਤਮ ਅਤੇ ਬ੍ਰਹਿਸਪਤੀ ਦੇ ਅੱਠਵੇਂ ਘਰ ਦੇ ਬੈਠੇ ਹੋਣ ਨੂੰ ਕਾਰਨ ਦੱਸਦੀ ਹੈ। ਅੰਮ੍ਰਿਤ ਲਾਲ ਕਲਕੱਤਾ ਮਾੜੇ ਗ੍ਰਹਿਆਂ ਦੇ ਪ੍ਰਭਾਵ ਸਦਕਾ (ਕਿਸੇ ਦੇ ਨਾਂਅ ਨਹੀਂ ਲਿਆ) ਅਤੇ ਸੁਦੇਸ਼ ਕੌਸ਼ਿਲ ਤਾਂ ਇੱਥੋਂ ਤੱਕ ਆਖ ਗਏ ਕਿ ਜਦੋਂ ਸਰਕਾਰ ਚੁਣੀ ਗਈ ਹੈ ਤਾਂ ਪਹਿਲੀ ਵੋਟਿੰਗ 17 ਅਪ੍ਰੈਲ ਨੂੰ ਚੰਦ ਗ੍ਰਹਿਣ ਤੇ ਦੂਸਰੀ ਵੋਟਿੰਗ 2 ਮਈ ਨੂੰ ਸੂਰਜ ਗ੍ਰਹਿਣ ਸੀ। ਮੈਂ ਤਾਂ ਹੈਰਾਨ ਹਾਂ ਕਿ ਇਸ ਸਰਕਾਰ ਨੇ ਏਨਾ ਸਮਾਂ ਵੀ ਕਿਵੇਂ ਪੂਰਾ ਕੀਤਾ ਹੈ। ਇਹ ਹੁਣ ਨੂੰ ਟੁੱਟ ਜਾਣੀ ਚਾਹੀਦੀ ਸੀ।

ਸਰਕਾਰ ਦੇ ਕਾਰਜਕਾਲ ਪੂਰਾ ਕਰਨ ਦੀ ਭਵਿੱਖਬਾਣੀ ਕਰਨ ਵਾਲੇ ਵਿਗਲ ਸਿੰਘ ਲਗਨਊ, ਗਊ ਰਕਸ਼ਾ ਨੰਦ ਕਾਕਾ ਮਹਾਰਾਜ ਨਾਸਿਕ ਰਵੀ ਰਾਵ ਅਹਿਮਦਾਬਾਦ, ਬੇਜਾਨ ਦਾਰੂਵਾਲਾ ਮੁੰਬਈ, ਸੰਜੇ ਦੱਤ ਅਮਰੀਕਾ ਅਤੇ ਵਿਨੋਧ ਸ਼ਾਸ਼ਤਰੀ ਸਨ। ਸਭ ਤੋਂ ਦਿਲਚਸਪ ਪਹਿਲੂ ਇਹ ਸੀ ਕਿ ਇਹ ਸਰਕਾਰ ਨਾ ਟੁੱਟਣ ਦਾ ਕਾਰਨ ਵੀ ਸਿਤਾਰਿਆਂ ਦਾ ਬਲਵਾਨ ਹੋਣਾ ਹੀ ਦੱਸਦੇ ਹਨ।

ਅਗਲਾ ਪ੍ਰਸ਼ਨ ਜਿਹੜੇ ਟੁੱਟਣ ਦੀ ਭਵਿੱਖਬਾਣੀ ਕਰਦੇ ਸਨ ਉਨ੍ਹਾਂ ਤੋਂ ਪੁੱਛਿਆ ਗਿਆ ਕਿ ਫਿਰ ਟੁੱਟੇਗੀ ਕਦੋਂ? ਇਸ ਪ੍ਰਸ਼ਨ ਨੇ ਤਾਂ ਇਨ੍ਹਾਂ ਦੇ ਜੋਤਿਸ਼ ਵਿਗਿਆਨ ਦੇ ਬਖਏ ਹੀ ਉਧੇੜ ਦਿੱਤੇ। ਆਓ ਇਸ ਤੇ ਵੀ ਧਿਆਨ ਮਾਰੀਏ।

ਜੋਤਸ਼ੀ ਪੀ.ਖ਼ੁਰਾਣਾ ਚੰਡੀਗੜ੍ਹ, ਜੂਨ 2008 ਵਿਚ, ਪੰਡਤ ਅਖਿਲੇਸ਼ ਜੋਸ਼ੀ ਇਸੇ ਸਾਲ 3 ਦਸੰਬਰ ਤੱਕ, ਡੀ.ਐਲ.ਐਨ. ਮੂਰਤੀ 16 ਸਤੰਬਰ 2007 ਤੋਂ ਪਹਿਲਾਂ ਪਹਿਲਾਂ, ਕਮੇਸ਼ਬਰ ਉਪਾਧਿਆਏ ਹਫਤੇ ਦੇ ਅੰਦਰ ਅੰਦਰ, ਕੇ.ਐਨ.ਰਾਓ ਦਿੱਲੀ ਦਸੰਬਰ 2007 ਤੱਕ (ਦਾਅਵੇ ਨਾਲ), ਗਾਇਤਰੀ ਦੇਵੀ ਅਪ੍ਰੈਲ 2008 ਤੱਕ, ਅੰਮ੍ਰਿਤ ਲਾਲ ਕਲਕੱਤਾ ਮਾਰਚ 2008 ਤੇ ਸਦੇਸ਼ ਕੌਸ਼ਲ ਇਸ ਦੇ ਇੰਨੇ ਦਿਨ ਚੱਲੇ ਜਾਣ ਤੇ ਵੀ ਹੈਰਾਨੀ ਪ੍ਰਗਟਾਉਂਦਾ ਹੈ। ਹੁਣ ਅਸਲੀਅਤ ਸਭ ਦੇ ਸਾਹਮਣੇ ਹੈ ਕਿ ਇਹ ਕਿੰਨੀਆਂ ਵਿਗਿਆਨਕ ਗੱਲਾਂ ਕਰਦੇ ਹਨ।

ਸਰਕਾਰ ਟੁੱਟਣ ਤੋਂ ਬਾਅਦ ਚੋਣਾਂ ਹੋਣੀਆਂ ਸੁਭਾਵਿਕ ਹਨ ਸੋ ਅਗਲਾ ਪ੍ਰਸ਼ਨ ਵੀ ਇਹੀ ਸੀ ਕਿ ਚੋਣਾਂ ਕਦੋਂ ਹੋਣਗੀਆਂ। ਸੋ ਸਰਕਾਰ ਟੁੱਟਣ ਦੀਆਂ ਆਪਣੀਆਂ ਤਰੀਕਾਂ 'ਚ ਪੰਜ ਕੁ ਮਹੀਨੇ ਪਾਉਂਦਿਆਂ ਇਨ੍ਹਾਂ ਆਪਣੇ ਜਵਾਬ ਤੱਕੜੀ 'ਤੇ ਰੱਖ ਦਿੱਤੇ।

ਪਰ ਅਗਲਾ ਸਵਾਲ ਫਿਰ ਸਮੱਸਿਆ ਪੈਦਾ ਕਰਨ ਵਾਲਾ ਸੀ। ਪੁੱਛਿਆ ਗਿਆ ਕਿ ਅਗਲੀ ਸਰਕਾਰ ਕਿਸ ਪਾਰਟੀ ਦੀ ਬਣੇਗੀ?

ਇਸ ਪ੍ਰਸ਼ਨ ਦੇ ਉੱਤਰ ਵਿਚ ਪੀ. ਖੁਰਾਣਾ ਚੰਡੀਗੜ੍ਹ, ਗਠਬੰਧਨ ਸਰਕਾਰ ਅਤੇ ਕਾਂਗਰੇਸ ਨੂੰ ਵੱਡੀ ਪਾਰਟੀ ਵਜੋਂ ਪੇਸ਼ ਕਰਦਾ ਹੈ। ਜੋਤਸ਼ੀ ਨੰਬਰ 2 ਪੰਡਤ ਅਖਿਲੇਸ਼ ਜੋਸ਼ੀ ਜੀ ਜੋਧਪੁਰ ਵਾਲੇ ਭਾਜਪਾ ਦੀ ਦੱਖਣੀ ਰਾਜਾਂ ਨਾਲ ਮਿਲਕੇ, ਬਿਮਲ ਸਿੰਘ ਲਖਨਊ ਉੱਤਰ ਦੇਣ ਤੋਂ ਇਨਕਾਰੀ, ਡੀ.ਐਲ.ਐਨ. ਮੂਰਤੀ ਹੈਦਰਾਬਾਦ ਦਾ ਉੱਤਰ "ਹਾਲੇ ਕੁੱਝ ਕਹਿਣਾ ਮੁਸ਼ਕਲ ਹੈ", ਗਊ ਰਕਸ਼ਾ ਨੰਦ ਕਾਕਾ ਮਹਾਰਾਜ ਨਾਸਿਕ ਰਾਸ਼ਟਰੀ ਕਾਂਗਰਸ ਪਾਰਟੀ, ਸਮਾਜਵਾਦੀ ਪਾਰਟੀ ਤੇ ਸ਼ਿਵ ਸੈਨਾ ਦੀ ਗੱਲ ਕਰਦਾ ਹੈ ਤਾਂ ਕਮੇਸ਼ਬਰ ਉਪਾਧਿਆਏ ਵਾਰਾਨਸੀ ਵਾਲਿਆਂ ਦਾ ਸਭ ਤੋਂ ਵੱਖਰਾ ਉੱਤਰ ਯਾਨੀ ਸਰਕਾਰ ਤਾਂ ਕਹਿੰਦੇ ਗਿਰੇਗੀ ਪਰ ਇਸੇ ਲੋਕ ਸਭਾ 'ਚੋਂ ਹੋਰ ਅਦਮੀ ਪ੍ਰਧਾਨ ਮੰਤਰੀ ਬਣ ਕੇ ਕਾਰਜਕਾਲ ਪੂਰਾ ਹੋ ਜਾਵੇਗਾ, ਕਹਿੰਦੇ ਸਨ। ਕੇ.ਐਨ.ਰਾਉ ਆਪਣੀ ਉਮਰ ਦਾ ਖਿਆਲ ਰੱਖਦਿਆਂ ਥੋੜੀ ਜ਼ਿਆਦਾ ਹੁਸ਼ਿਆਰੀ ਦਿਖਾਉਂਦੇ ਆਖਦੇ ਹਨ ਕਿ ਇਹ ਤਾਂ ਸਮਾਂ ਆਏ ਤੋਂ ਹੀ ਕਿਹਾ ਜਾ ਸਕਦਾ ਹੈ। ਤੇ ਜੇਕਰ ਆਪਾਂ ਇਨ੍ਹਾਂ ਤੋਂ ਪੁੱਛੀਏ ਕਿ ਤੁਸੀਂ ਤਾਂ ਛੇਤੀ ਟੁੱਟਣ ਦੀ ਗੱਲ ਉੱਪਰ ਕਰ ਆਏ ਹੋ ਪਰ ਪੁੱਛੇ ਕੌਣ? ਰਵੀ ਰਾਉ ਅਹਿਮਦਾਬਾਦ ਵਾਲੇ ਨਿਰਉੱਤਰ ਰਹੇ, ਗਾਇਤਰੀ ਦੇਵੀ ਨੇ ਭਾਜਪਾ ਦੀ ਅਤੇ ਅੰਮ੍ਰਿਤ ਲਾਲ ਜੀ ਕਲਕੱਤੇ ਵਾਲੇ ਬੋਲੇ ਕਿ ਸਰਕਾਰ ਤਾਂ ਪਤਾ ਨਹੀਂ ਕਿਸ ਪਾਰਟੀ ਦੀ ਬਣੇ ਪਰ ਕਾਂਗਰਸ ਵੱਡੀ ਪਾਰਟੀ ਵਜੋਂ ਉੱਭਰ ਕੇ ਸਾਹਮਣੇ ਆਵੇਗੀ।

ਬੇਜਾਨ ਦਾਰੂਵਾਲਾ, ਸੰਜੇ ਦੱਤ ਅਮਰੀਕਾ, ਵਿਨੋਦ ਸ਼ਾਸ਼ਤਰੀ ਅਤੇ ਸੁਦੇਸ਼ ਕੌਸ਼ਿਲ ਕੋਈ ਜਵਾਬ ਨਾ ਦੇਣ ਵਾਲਿਆਂ ਵਿਚ ਹੀ ਸਨ।

ਆਪਾਂ ਕੁੱਝ ਆਪਣੀਆਂ ਗੱਲਾਂ ਬਾਤਾਂ ਫਿਰ ਕਰਦੇ ਹਾਂ ਪਹਿਲਾਂ ਪੰਜਵੇਂ ਪ੍ਰਸ਼ਨ 'ਤੇ ਵੀ ਧਿਆਨ ਮਾਰੀਏ ਜਿਹੜਾ ਪੁੱਛਦਾ

...ਬਾਕੀ ਸਫ਼ਾ 46 'ਤੇ

# ਹੱਥੀਂ ਲਾਏ ਲਾਂਬੂ

ਵਿਜੇ ਬੰਬੇਲੀ

ਕੁਦਰਤ ਨੇ ਇਸ ਧਰਤ 'ਤੇ ਜੋ ਵੀ ਸਿਰਜਿਆ ਹੈ ਉਹ ਸਹਿਜ ਵਿਕਾਸ ਦੀ ਪ੍ਰੀਕਿਰਿਆ ਰਾਹੀਂ ਹੋਇਆ ਹੈ। ਮਨੁੱਖੀ ਜੀਵਨ ਦੇ ਵਿਕਾਸ ਲਈ ਜ਼ਰੂਰੀ ਪਿਠ ਭੂਮੀ ਤਿਆਰ ਕਰਨ ਲਈ ਕੁਦਰਤ ਨੇ ਲੱਖਾਂ ਵਰ੍ਹਿਆਂ ਦਾ ਸਮਾਂ ਲਿਆ ਹੈ। ਭੂਮੀ ਦੇ ਇਕ ਜਰਖੇਜ਼ ਕਣ ਨੂੰ ਵੀ ਪੈਦਾ ਕਰਨ ਲਈ ਬਹੁਤ ਸਾਰੀਆਂ ਕ੍ਰਿਆਵਾਂ ਦੀ ਲੋੜ ਪੈਦੀ ਹੈ। ਇਨ੍ਹਾਂ ਸਾਰੀਆਂ ਕ੍ਰਿਆਵਾਂ ਨੂੰ ਪੂਰੀਆਂ ਹੋਣ ਲਈ ਬਹੁਤ ਲੰਮਾ ਸਮਾਂ ਲੱਗ ਜਾਂਦਾ ਹੈ। ਭੂਮੀ ਦੀ ਇਕ ਇੰਚ ਪਰਤ ਤਿਆਰ ਹੋਣ ਵਿਚ ਤਕਰੀਬਨ 1000 ਵਰ੍ਹਾ ਬੀਤ ਜਾਂਦਾ ਹੈ।

ਇਕ ਸਖ਼ਤ ਚਟਾਨ ਤੋਂ ਭੂਮੀ ਜਾਂ ਜ਼ਰੂਰੀ ਤੱਤ ਪੈਦਾ ਕਰਨ ਵੇਲੇ ਵੱਖ-ਵੱਖ ਕਿਸਮ ਦੀਆਂ ਕ੍ਰਿਆਵਾਂ (Boitic/Aboitic) ਜਿਸ ਤਰ੍ਹਾਂ ਕਿ ਢੁਕਵਾਂ ਤਾਪਮਾਨ, ਹਵਾਵਾਂ, ਨਮੀ ਅਤੇ ਵਰਖਾ ਆਦਿ ਅਤੇ ਹੋਰ ਬਹੁਤ ਸਾਰੇ ਨਾਨਲਿਵਿੰਗ ਫੈਕਟਰਜ਼ ਜਿਵੇਂ ਛੋਟੇ-ਛੋਟੇ ਜੀਵ ਤੇ ਉਹਨਾਂ ਦੁਆਰਾ ਪੈਦਾ ਕੀਤੇ ਗਏ ਰਸਾਇਣ ਚਟਾਨ ਨੂੰ ਖ਼ੋਰਨ ਵਿਚ ਵਿਚ ਸਹਾਈ ਹੁੰਦੇ ਹਨ। ਇਸ ਤਰ੍ਹਾਂ ਇਨ੍ਹਾਂ ਕਿਰਿਆਵਾਂ ਦੇ ਅਸਰ ਅਧੀਨ ਭੂਮੀ ਦਾ ਵਿਕਾਸ ਹੁੰਦਾ ਹੈ। ਵਿਗਿਆਨਕ ਭਾਸ਼ਾ ਵਿਚ ਇਸ ਸਾਰੀ ਕ੍ਰਿਆ ਨੂੰ ਵੈਦਰਿੰਗ ਕਿਹਾ ਜਾਂਦਾ ਹੈ ਜਿਹੜੀ ਬਹੁਤ ਲੰਮਾ ਸਮਾਂ ਲੈ ਕੇ ਭੂਮੀ ਦਾ ਵਿਕਾਸ ਕਰਦੀ ਹੈ।

ਇੰਜ ਹੀ ਭੂਮੀ ਦੀ ਜਰਖੇਜ਼ ਪਰਤ ਹੋਰ ਕਈ ਕਾਰਕਾਂ ਨੂੰ ਸਮੇਟਦੀ-ਨਿਗਲਦੀ ਬਣਦੀ ਹੈ। ਵਿਗਿਆਨਕ ਭਾਸ਼ਾ ਵਿਚ ਇਸ ਸਤਾਹ ਨੂੰ ਸੋਇਲ ਲਿਵਿੰਗ ਸਿਸਟਮ ਆਖਿਆ ਜਾਂਦਾ ਹੈ ਕਿਉਂਕਿ ਇੱਥੇ ਹੀ ਲੱਖਾਂ-ਕਰੋੜਾਂ ਨਿੱਕੇ-ਨਿੱਕੇ ਪ੍ਰਜੀਵੀ (ਬੈਕਟੀਰੀਆ, ਉੱਲੀ, ਗੰਡੋਏ, ਚੀਚ-ਵਹੁਟੀ ਆਦਿ) ਆਪਣਾ ਜੀਵਨ ਚੱਕਰ ਪੂਰਾ ਕਰਦੇ ਹੋਏ ਭੂਮੀ ਜਰਖੇਜ਼ਤਾ ਅਤੇ ਮਨੁੱਖੀ ਜੀਵਨ 'ਚ ਮਹੱਤਵਪੂਰਨ ਰੋਲ ਅਦਾ ਕਰਦੇ ਹਨ। ਇਸੇ ਥਾਂ 'ਤੇ ਹੀ ਹਵਾ ਚੱਕਰ, ਪਾਣੀ ਚੱਕਰ, ਅਤੇ ਜ਼ਰੂਰੀ ਤੱਤਾਂ ਦਾ ਚੱਕਰ ਲਿਵਿੰਗ ਅਤੇ ਨਾਲ ਲਿਵਿੰਗ ਸਿਸਟਮ ਰਾਹੀਂ ਹੁੰਦਾ ਹੋਇਆ ਫੇਰ ਪਹਿਲੀ ਜਗਾਹ ਪਹੁੰਚਦਾ ਹੈ। ਇਨ੍ਹਾਂ ਸਾਰੀਆਂ ਕ੍ਰਿਆਵਾਂ ਨੂੰ ਬਾਇਉਜੀਓਕੈਮੀਕਲ ਸਾਈਕਲ ਕਿਹਾ ਜਾਂਦਾ ਹੈ।

ਇਸ ਤਰ੍ਹਾਂ ਤਿਆਰ ਹੋਈ ਭੂਮੀ ਜ਼ਰੂਰੀ ਤੱਤਾਂ ਨਾਲ ਲਬਰੇਜ਼ ਹੁੰਦੀ ਹੈ, ਜਿਸ ਵਿਚ ਵੱਖ-ਵੱਖ ਕਿਸਮ ਦੇ ਜੀਵ ਵਧਦੇ-ਫੁਲਦੇ ਹਨ। ਇਸ ਵਿਚ ਹੀ ਪਾਣੀ ਤੇ ਹਵਾ ਚੱਕਰ ਪੂਰਾ ਕਰਨ ਦੀ ਸਮਰੱਥਾ ਹੁੰਦੀ ਹੈ ਉਹੀ ਸਾਡੀਆਂ ਫਸਲਾਂ ਦੀ ਪੈਦਾਵਾਰ ਲਈ ਧਰਾਤਲ ਦੇ ਤੌਰ 'ਤੇ ਕੰਮ ਕਰਦੀ ਹੈ। ਜ਼ਮੀਨ ਦੀ ਉਪਰਲੀ ਸਤ੍ਹਾ ਜਿਸ ਵਿਚ ਭਰਪੂਰ ਫਸਲ ਫਲਦੀ ਹੈ, ਦੀ ਡੂੰਘਾਈ ਸਿਰਫ 10 ਤੋਂ 15 ਸੈਂਟੀ ਮੀਟਰ ਹੀ ਹੁੰਦੀ ਹੈ। ਇਸੇ ਜਗਾਹ ਹੀ ਪਏ ਹੋਏ ਜ਼ਰੂਰੀ ਤੱਤ ਧਰਤੀ ਦੇ ਉਪਜਾਊ ਜਾਂ ਬਾਂਝ ਹੋਣ ਦੀ ਤਸਦੀਕ ਕਰਦੇ ਹਨ। ਧਰਤੀ ਦੇ ਇਸੇ ਭਾਗ ਵਿਚੋਂ ਹੀ ਸਾਡਾ ਢਿੱਡ ਭਰਨ ਤੇ ਹੋਰ ਲੋੜਾਂ ਪੂਰੀਆਂ ਕਰਨ ਲਈ ਬਨਸਪਤੀ ਉਗਮਦੀ ਹੈ।

ਦਾਣੇ ਜਦੋਂ ਸਹੀ ਮਾਤਰਾ ਵਿਚ ਨਮੀ ਤੇ ਹਵਾ ਮਿਲਣ 'ਤੇ ਉੱਗਦੇ ਹਨ ਤਾਂ ਉਹ ਆਪਣੇ ਅਗਲੇ ਵਾਧੇ ਲਈ ਜੜ੍ਹਾਂ ਰਾਹੀਂ ਜ਼ਰੂਰੀ ਤੱਤ ਅਤੇ ਪਾਣੀ ਤੁਰੰਤ ਪੈਰੀਂ ਉਪਰਲੀ ਸਤ੍ਹਾ ਚੋਂ ਹੀ ਲੈਂਦੇ ਹੋਏ ਆਪਣਾ ਵਿਕਾਸ ਕਰਦੇ ਹਨ। ਪੱਤੇ ਨਿਕਲਣ 'ਤੇ ਬਨਸਪਤੀ ਸੂਰਜੀ ਰੋਸ਼ਨੀ ਦੀ ਮਦਦ (Photo Synthesis) ਨਾਲ ਆਪਣਾ ਭੋਜਨ ਤਿਆਰ ਕਰਦੀ ਹੈ। ਜਿਹੜਾ ਹਰਾ ਤੱਤ ਇਸ ਕ੍ਰਿਆ ਵਿਚ ਸਹਾਈ ਹੁੰਦਾ ਹੈ ਉਸਨੂੰ ਕਲੋਰੋਫਿਲ ਕਿਹਾ ਜਾਂਦਾ ਹੈ, ਪ੍ਰੰਤੂ ਸ਼ੁੱਧ ਵਾਤਾਵਰਣ ਅਤੇ ਸੂਰਜੀ ਰੋਸ਼ਨੀ ਦਾ ਢੁਕਵਾਂ ਮਿਆਰ (ਗੈਰ ਪ੍ਰਭਾਵਿਤ) ਲੋੜੀਂਦਾ ਹੈ। ਇੰਜ ਤਿਆਰ ਹੋਇਆ ਭੋਜਨ ਪੌਦੇ ਦੇ ਦੂਸਰੇ ਭਾਗ (ਜੜ੍ਹਾਂ, ਹਵਾ ਆਦਿ) ਨੂੰ ਪਹੁੰਚਾ ਕੇ ਉਸਦਾ ਵਿਕਾਸ ਕਰਦਾ ਹੈ।

ਫੋਟੋਸਿੰਥੇਸਿਸ ਕ੍ਰਿਆ ਵਿਚ ਮੁੱਖ ਤੌਰ 'ਤੇ ਤਿੰਨ ਤੱਤ ਭਾਗ ਲੈਂਦੇ ਹਨ—ਕਾਰਬਨ, ਹਾਈਡਰੋਜਨ ਅਤੇ ਆਕਸੀਜਨ। ਇਸ ਪ੍ਰੀਕਿਰਿਆ ਰਾਹੀਂ ਕਾਰਬੋਹਾਈਡਰੇਟਸ ਬਣਦੇ ਹਨ ਜੋ ਕਿ ਪੌਦੇ ਦੀਆਂ ਜ਼ਰੂਰੀ ਕ੍ਰਿਆਵਾਂ (Respisation) ਲਈ ਊਰਜਾ ਦਾ ਸ੍ਰੋਤ ਹੁੰਦੇ ਹਨ। ਪ੍ਰੰਤੂ ਇਹ ਤਿੰਨੇ ਤੱਤ ਬੇਲਗਾਮ ਮਨੁੱਖੀ ਗਤੀਵਿਧੀਆਂ ਨਾਲ ਪ੍ਰਭਾਵਿਤ ਨਹੀਂ ਹੋਣੇ ਚਾਹੀਦੇ। ਪੌਦੇ ਦੇ ਵਿਕਾਸ ਲਈ ਮੁੱਖ ਤੌਰ 'ਤੇ 16 ਤੱਤਾਂ ਦੀ ਲੋੜ ਪੈਂਦੀ ਹੈ। ਇਨ੍ਹਾਂ ਵਿਚ ਆਕਸੀਜਨ, ਕਾਰਬਨ, ਹਾਈਡਰੋਜਨ, ਨਾਈਟਰੋਜਨ, ਫਾਸਫੋਰਸ, ਪੋਟਾਸ਼, ਕੈਲਸ਼ੀਅਮ, ਸਲਫਰ ਅਤੇ ਮੈਗਨੀਸ਼ੀਅਮ ਮੁੱਖ ਤੱਤ ਹਨ ਜਦੋਂ ਕਿ ਆਇਰਨ, ਜ਼ਿੰਕ, ਕਾਪਰ, ਮੈਗਨੀਜ਼, ਬੋਰੋਨ, ਸੋਡੀਅਮ ਅਤੇ ਮੋਲੀਬਡੈਨਮ ਲਘੂ ਤੱਤ ਹਨ। ਆਕਸੀਜਨ, ਕਾਰਬਨ ਅਤੇ ਹਾਈਡਰੋਜਨ ਨੂੰ ਛੱਡ ਕੇ ਬਾਕੀ ਤੱਤ ਮੁੱਖ ਤੌਰ 'ਤੇ ਜ਼ਮੀਨ ਵਿਚੋਂ ਹੀ ਲਏ ਜਾਂਦੇ ਹਨ ਪਰ ਪਹਿਲੇ ਤਿੰਨਾਂ ਲਈ ਸ਼ੁੱਧ ਵਾਤਾਵਰਣ ਅਤੇ ਛੇਕੜਲੇ 13 ਲਈ ਢੁਕਵਾਂ ਤਾਪਮਾਨ ਅਤੇ ਸਿੱਲ ਹੋਣੀ ਜ਼ਰੂਰੀ ਹੈ। ਇਨ੍ਹਾਂ ਤੱਤਾਂ ਦੀ ਮੌਜੂਦਗੀ ਅਤੇ ਸਹੀ ਬਣਤਰ ਹੀ ਧਰਤੀ ਦੀ ਜ਼ਰਖੇਜ਼ਤਾ ਦਾ ਪੈਮਾਨਾ ਹੁੰਦੀ ਹੈ ਅਰਥਾਤ ਇਹ ਨਹੀਂ ਹੋਣਾ ਚਾਹੀਦਾ ਕਿ ਵੱਧ ਤਾਪਮਾਨ ਸੋਡੀਅਮ ਤੋਂ ਸੋਡੀਅਮ ਆਕਸਾਈਡ ਬਣਾ ਦੇਵੇ ਜਾਂ ਤਪਸ਼ ਯੂਰੀਏ ਨੂੰ ਗੈਸ 'ਚ ਬਦਲ ਦੇਵੇ। ਸਹੀ ਬਣਤਰ ਅਤੇ ਸਹੀ ਮਾਤਰਾ ਵਾਲੇ ਇਹ ਸਾਰੇ ਤੱਤ ਹੀ ਬਨਸਪਤੀ ਦਾ ਜੀਵਨ ਚੱਕਰ ਪੂਰਾ ਕਰਨ ਲਈ ਜ਼ਰੂਰੀ ਹੁੰਦੇ ਹਨ।

ਇਹ ਤੱਤ ਬਨਸਪਤੀ ਤੰਤਰ ਵਿਚ ਵੱਖ-ਵੱਖ ਰੋਲ ਨਿਭਾਉਂਦੇ ਹਨ। ਜਿਵੇਂ ਨਾਈਟਰੋਜਨ ਦੀ ਲੋੜ ਐਨਜ਼ਾਈਮ ਅਤੇ ਵਿਟਾਮਿਨ ਬਣਾਉਣ ਵਿਚ ਪੈਂਦੀ ਹੈ; ਫਾਸਫੋਰਸ ਦੀ ਲੋੜ ਨਿਊਕਲਿਕ ਐਸਿਡ, ਫਾਸਫੋਲਿਪਡਸ ਅਤੇ ਕੋ-ਐਨਜ਼ਾਇਮ ਬਣਾਉਣ ਵਿਚ ਪੈਂਦੀ ਹੈ। ਕੈਲਸ਼ੀਅਮ ਮੁੱਖ ਤੌਰ 'ਤੇ ਪੌਦੇ ਦਾ ਢਾਂਚਾ (Cell Well) ਬਣਾਉਣ ਵਿਚ ਸਹਾਈ ਹੁੰਦਾ ਹੈ। ਮੈਗਨੀਸ਼ੀਅਮ ਕਲੋਰੋਫਿਲ ਤੱਤ ਬਣਾਉਂਦਾ ਹੈ। ਪੋਟਾਸ਼ੀਅਮ ਮੁੱਖ ਤੌਰ 'ਤੇ ਨਿੱਕੇ-ਨਿੱਕੇ ਪੋਰ ਜਿਨ੍ਹਾਂ ਨੂੰ ਸਟੋਮੇਟਾ ਕਿਹਾ ਜਾਂਦਾ ਹੈ ਜਿਸ ਰਾਹੀਂ ਪੌਦੇ ਹਵਾ ਦਾ ਆਦਾਨ-ਪ੍ਰਦਾਨ ਅਤੇ ਟਰਾਂਸਪੀਰੇਸ਼ਨ ਕ੍ਰਿਆ ਕਰਦੇ ਹਨ ਦੇ ਖੁੱਲ੍ਹਣ ਤੇ ਬੰਦ ਹੋਣ ਵਿਚ ਅਹਿਮ ਰੋਲ ਨਿਭਾਉਂਦਾ ਹੈ। ਸਲਫਰ ਵੱਖ-ਵੱਖ ਕਿਸਮ ਦੇ ਅਮੀਨੋ ਐਸਿਡ (Cystine, Cysteini & methionine) ਬਣਾਉਂਦੀ ਹੈ। ਇਸ ਤੋਂ ਬਿਨਾਂ ਇਹ ਕੁਝ ਵਿਟਾਮਿਨ (Biotin, Thiamine) ਵੀ ਬਣਾਉਂਦਾ ਹੈ। ਇਵੇਂ ਹੀ ਬਾਕੀ ਤੱਤ ਵੀ ਬਨਸਪਤੀ ਤੰਤਰ ਵਿਚ ਅਹਿਮ ਰੋਲ ਨਿਭਾਉਂਦੇ ਹਨ ਪ੍ਰੰਤੂ ਅਜਿਹਾ ਹੋਣ ਲਈ ਸਾਵਾਂ ਵਾਤਾਵਰਣ, ਢੁਕਵਾਂ ਤਾਪਮਾਨ ਅਤੇ ਗੈਰ ਪ੍ਰਭਾਵਿਤ ਬਣਤਰ



ਲੋੜੀਂਦੀ ਹੈ। ਜੇ ਇੰਜ ਨਾ ਰਿਹਾ ਤਾਂ ਬਨਸਪਤੀ ਤੰਤਰ ਦਾ ਘਾਣ ਮਨੁੱਖੀ ਜੀਵਨ 'ਚ ਤਰਥੱਲੀ ਮਚਾ ਦੇਵੇਗਾ।

ਬਨਸਪਤੀ ਦੇ ਵਿਕਾਸ ਦਾ ਆਖਰੀ ਪੜਾਅ ਫੁੱਲ ਲੱਗਣਾ ਹੁੰਦਾ ਹੈ। ਸਿੱਟੇ ਦੇ ਵਿਕਾਸ ਵੇਲੇ ਪੌਦੇ ਦੀ ਬਹੁਤੀ ਊਰਜਾ ਦਾਣਿਆਂ ਦੇ ਵਿਕਾਸ ਵਿਚ ਖੱਪਤ ਹੁੰਦੀ ਹੈ। ਵੱਖ-ਵੱਖ ਕਿਸਮ ਦੇ ਜ਼ਰੂਰੀ ਤੱਤਾਂ ਦਾ ਵਹਾਅ ਵੀ ਦਾਣਿਆਂ ਵੱਲ ਹੋ ਜਾਂਦਾ ਹੈ। ਇਹੋ ਕਾਰਨ ਹੁੰਦਾ ਹੈ ਕਿ ਜੀਵਨ ਚੱਕਰ ਦੇ ਇਸ ਆਖਰੀ ਪੜਾਅ ਵੇਲੇ ਪੱਤੇ ਪੀਲੀ ਭਾਅ ਮਾਰਨੀ ਸ਼ੁਰੂ ਕਰ ਦਿੰਦੇ ਹਨ ਕਿਉਂਕਿ ਜ਼ਰੂਰੀ ਤੱਤਾਂ ਅਤੇ ਊਰਜਾ ਦਾ ਚਲਣ ਸਿੱਟੇ ਵੱਲ ਹੋ ਜਾਂਦਾ ਹੈ।

ਉਪਰੋਕਤ ਸਾਰਾ ਕੁਝ ਤਾਂ ਦੱਸਿਆ ਗਿਆ ਹੈ ਕਿ ਭੂਮੀ ਅਤੇ ਸੂਖਮ ਜੀਵਾਂ ਦੀ ਕੀਮਤ ਅਤੇ ਮਹੱਤਤਾ ਕਿੰਨੀ ਹੈ। ਇਹ ਵੀ ਕਿ ਸਾਡੇ ਢਿੱਡ ਭਰਨ ਲਈ ਮਿੱਟੀ ਵੱਲੋਂ ਸਿਰਜੀ ਜਾਂਦੀ ਬਨਸਪਤੀ ਅਤੇ ਪਘੂੜੇ ਤੋਂ ਲੈ ਕੇ ਅਰਥੀ ਤੱਕ ਸਾਥ ਨਿਭਾਉਣ ਵਾਲੇ ਪੌਦਿਆਂ ਦੀ ਸਿਰਜਣਾ 'ਚ ਭੂਮੀ ਅਤੇ ਜੀਵਾਂ ਦਾ ਕਿੱਡਾ ਸਿਫਤੀ ਰੋਲ ਹੈ ਜਿਹਨਾਂ ਨੂੰ ਅਸੀਂ ਅਚੇਤ-ਸੁਚੇਤ ਨਸ਼ਟ ਕਰਨ ਲਈ ਤੁਲੇ ਹੋਏ ਹਾਂ। ਬਨਸਪਤੀ ਦੀ ਰਹਿੰਦ-ਖੂੰਹਦ ਵੀ ਸਾਡੇ ਲਈ ਕਿੰਨਾਂ ਕੁਝ ਸਮੋਈ ਬੈਠੀ ਹੈ। ਆਪਾਂ ਇਹ ਵੀ ਜਾਣਦੇ ਹਾਂ ਕਿ ਸਾਡੀ ਇਹੀ ਅਣਜਾਣਤਾ ਅਤੇ ਕਾਹਲ ਇਸ ਅਮੁੱਲੀ ਦਾਤ ਸਮੇਤ ਭੂਮੀ ਤੇ ਮਿੱਤਰ ਜੀਵਾਂ ਦਾ ਘਾਣ ਕਰਕੇ ਮਨੁੱਖੀ ਹੋਂਦ ਲਈ ਹੀ ਕਿਵੇਂ ਖਤਰਾ ਖੜ੍ਹਾ ਕਰ ਰਹੀ ਹੈ।

ਕਟਾਈ ਤੋਂ ਬਾਅਦ ਜੇਕਰ ਫਸਲ ਦੀ ਰਹਿੰਦ-ਖੂੰਹਦ ਖੇਤ ਵਿਚ ਹੀ ਗਲਣ-ਸੜਨ ਦਿੱਤੀ ਜਾਵੇ ਤਾਂ ਸੂਖ਼ਮ ਜੀਵ ਪ੍ਰੀਕਿਰਿਆ 'ਚ ਤੇਜ਼ੀ, ਸਿੱਲ ਹੋਂਦ 'ਚ ਵਾਧੇ ਸਮੇਤ ਉਹ ਬਹੁਤ ਸਾਰੇ ਤੱਤ ਜਿਹੜੇ ਕਿ ਬਨਸਪਤੀ ਦੇ ਢਾਂਚਾ-ਤੰਤਰ ਵਿਚ ਸਮੱਰਥ ਰੂਪ ਵਿਚ ਪਏ ਹੁੰਦੇ ਹਨ ਉਹ ਜ਼ਮੀਨ ਵਿਚਲੇ ਵੱਖ-ਵੱਖ ਕਿਸਮ ਦੇ ਕਿਰਮਾਂ (Micro organisms) ਦੀਆਂ ਕ੍ਰਿਆਵਾਂ ਦੁਆਰਾ ਫਿਰ ਭੂਮੀ ਵਿਚ ਮਿਲ ਜਾਂਦੇ ਹਨ। ਇਸ ਸਾਰੀ ਕ੍ਰਿਆ ਨੂੰ ਹੁਮੀਫਿਕੇਸ਼ਨ ਕਿਹਾ ਜਾਂਦਾ ਹੈ। ਧਰਤੀ ਦੀ ਉਪਜਾਊ ਸ਼ਕਤੀ ਬਣਾਈ ਰੱਖਣ ਲਈ ਜ਼ਰੂਰੀ ਹੈ ਕਿ ਫਸਲਾਂ ਦੀ ਰਹਿੰਦ-ਖੂੰਹਦ ਖੇਤ ਵਿਚ ਹੀ ਮਿਲਾਈ ਜਾਵੇ। ਅੱਗ ਲਗਾਉਣ ਨਾਲ ਇਹ ਜ਼ਰੂਰੀ ਤੱਤ ਨਸ਼ਟ ਹੋ ਜਾਂਦੇ ਹਨ ਅਤੇ ਭੂਮੀ ਦੀ ਉਪਰਲੀ ਪਰਤ ਵੀ।

ਅੱਗ ਨਾਲ ਧਰਤੀ ਵਿਚਲੇ ਪਲ ਰਹੇ ਵੱਖ-ਵੱਖ ਕਿਸਮਾਂ ਦੇ ਸੂਖ਼ਮ ਜੀਵ ਜਿਹੜੇ ਕਿ ਗਲਣ ਸੜਨ ਦੀ ਪ੍ਰੀਕਿਰਿਆ ਵਿਚ ਸਹਾਈ ਹੁੰਦੇ ਹਨ ਅਤੇ ਕੁਝ ਅਜਿਹੇ ਜੀਵ ਵੀ ਜੋ ਹਵਾ ਵਿਚੋਂ ਨਾਈਟਰੋਜਨ ਲੈ ਕੇ ਧਰਤੀ ਵਿਚ ਸਮਾਉਂਦੇ ਹਨ। ਇਹ ਸੂਖਮ ਜੀਵ ਜਿਵੇਂ — ਕਲੋਸਟਰੀਡੀਅਮ, ਨਾਈਟਰੋਬੈਕਟਰ, ਅਜੋਟੋਬੈਕਟਰ, ਨਾਈਟਰੋਜੋਮੋਨਾਸ ਅਤੇ ਰੀਜੋਬੀਅਮ ਆਦਿ ਹਵਾ ਵਿਚਲੀ ਨਾਈਟਰੋਜਨ ਨੂੰ ਨਾਈਟਰੇਟ ਦੇ ਰੂਪ 'ਚ ਵਟਾ ਦਿੰਦੇ ਹਨ ਜਿਸ ਨੂੰ ਪੌਦੇ ਜੜ੍ਹਾਂ ਰਾਹੀਂ ਜਜ਼ਬ ਕਰ ਲੈਂਦੇ ਹਨ। ਇਸ ਤੋਂ ਇਲਾਵਾ ਸਿੱਲ ਵਾਲੇ ਖੇਤਾਂ (ਝੋਨਾ ਆਦਿ) ਵਿਚ ਬਹੁਤ ਸੂਖ਼ਮ ਕਿਸਮ ਦੇ ਪੌਦੇ ਜਿਨ੍ਹਾਂ ਨੂੰ ਬਲਿਊ ਗਰੀਨ ਐਲਸੀ ਕਿਹਾ ਜਾਂਦਾ ਹੈ ਵੀ ਪੈਦਾ ਹੁੰਦੀ ਹੈ। ਇਹ ਵੀ ਹਵਾ ਵਿਚਲੀ ਨਾਈਟਰੋਜਨ ਨੂੰ ਧਰਤੀ ਵਿਚ ਸਮਾਉਂਦੀ ਹੈ।

ਅੱਗ ਲਾਉਣ ਨਾਲ ਇਹ ਸਾਰੀਆਂ ਕਿਸਮਾਂ ਦੀ ਸੂਖਮ ਬਨਸਪਤੀ ਅਤੇ ਸੂਖਮ ਜੀਵ ਨਸ਼ਟ ਹੋ ਜਾਂਦੇ ਹਨ। ਮੋੜਵੇਂ ਰੂਪ ਵਿੱਚ ਇਸ ਨਾਲ ਜ਼ਮੀਨ ਦੀ ਉਪਜਾਊ ਸ਼ਕਤੀ 'ਤੇ ਬਹੁਤ ਬੁਰਾ ਅਸਰ ਪੈਂਦਾ ਹੈ। ਧਰਤੀ ਵਿਚ ਤੱਤ ਮੁੱਖ ਰੂਪ ਵਿਚ ਦੋ ਤਰ੍ਹਾਂ ਦੇ ਪਏ ਹੁੰਦੇ ਹਨ। ਕੁਝ ਤਾਂ ਸਿੱਧੇ ਹੀ ਧਰਤੀ ਦੇ ਕਣਾਂ ਦੇ ਬਾਹਰ ਜਕੜੇ ਹੁੰਦੇ ਹਨ ਅਤੇ ਕੁਝ ਹਿੱਸਾ ਪਾਣੀ ਵਿਚ ਘੁਲਿਆ ਹੁੰਦਾ ਹੈ। ਜਿਸ ਨੂੰ ਤਕਨੀਕੀ ਭਾਸ਼ਾ ਵਿਚ ਸੋਇਲ ਸੈਲੀਊਸ਼ਨ ਕਿਹਾ ਜਾਂਦਾ ਹੈ। ਪੌਦੇ ਇਸ ਸੋਇਲ ਸਲੀਊਸ਼ਨ ਤੋਂ ਜ਼ਰੂਰੀ ਤੱਤ ਖਿੱਚਦੇ ਰਹਿੰਦੇ ਹਨ ਤੇ ਬਾਹਰ ਪਏ ਤੱਤ ਇਸ ਸੋਇਲ ਸੈਲੀਊਸ਼ਨ ਵਿਚ ਘੁਲਦੇ ਰਹਿੰਦੇ ਹਨ। ਪ੍ਰੰਤੂ ਸੜੀ ਹੋਈ ਧਰਤੀ ਰਸਾਇਣਕ ਤੌਰ 'ਤੇ ਕ੍ਰਿਆ ਰਹਿਤ ਹੋ ਜਾਂਦੀ ਹੈ। ਜੇ ਭਾਂਬੜ ਇਵੇਂ ਹੀ ਮੱਚਦੇ ਰਹੇ ਤਾਂ ਬਹੁਤਾ ਸਮਾਂ ਨਹੀਂ ਲੱਗੇਗਾ ਧਰਤੀ ਨੂੰ ਬੰਜਰ ਬਨਾਉਣ ਵਿਚ।

ਫਸਲਾਂ ਦੇ ਸਾੜੇ ਜਾ ਰਹੇ ਨਾੜ ਤੋਂ ਅਸੀਂ ਭਾਰੀ ਮਾਤਰਾ ਵਿਚ ਕਾਰਬਨ ਡਾਇਆਕਸਾਈਡ, ਨਾਈਟਰੋਜਨ ਡਾਇਆਕਸਾਈਡ, ਕਾਰਬਨ ਮੋਨੋਆਕਸਾਈਡ ਆਦਿ ਜ਼ਹਿਰੀਲੀਆਂ ਗੈਸਾਂ ਆਪਣੇ ਵਾਤਾਵਰਣ ਵਿਚ ਮਿਲਾ ਰਹੇ ਹਾਂ। ਇੰਜ ਵੱਡੇ ਪੱਧਰ 'ਤੇ ਲਾਏ ਲਾਂਬੂ ਬੜੀ ਭਾਰੀ ਮਾਤਰਾ ਵਿਚ ਆਕਸੀਜਨ ਦੀ ਖੱਪਤ ਕਰਦੇ ਹਨ ਕਿਉਂਕਿ ਕਿਸੇ ਵੀ ਵਸਤੂ ਦੇ ਜਲਣ ਵੇਲੇ ਆਕਸੀਜਨ ਦੀ ਖੱਪਤ ਹੁੰਦੀ ਹੈ। ਇਹ ਗੈਸਾਂ ਵਾਤਾਵਰਣ ਨੂੰ ਵੀ ਪਲੀਤ ਕਰਦੀਆਂ ਹਨ ਜੋ ਮੋੜਵੇਂ ਰੂਪ ਵਿਚ ਬੰਦੇ ਅਤੇ ਹੋਰ ਸਜੀਵ ਸ਼੍ਰੇਣੀਆਂ ਤੇ ਬੜਾ ਘਾਤਕ ਅਸਰ ਕਰਦਾ ਹੈ। ਸਿਰਫ ਝੋਨੇ ਦੇ ਵੱਢ ਸਾੜਨ ਨਾਲ ਹੀ ਵਾਤਾਵਰਣ 'ਚ 70 ਫੀਸਦੀ ਕਾਰਬਨ ਡਾਇਆਕਸਾਈਡ, 0.66 ਫੀਸਦੀ ਮੀਥੇਨ ਤੇ 2.9 ਫੀਸਦੀ ਨਾਈਟਰੇਸ ਆਕਸਾਈਡ ਹਵਾ 'ਚ ਘੁਲਦੀ ਹੈ। ਪਹਿਲੀਆਂ ਦੋਵੇਂ ਗੈਸਾਂ ਦਾ ਅਸਰ ਵਾਤਾਵਰਣੀ ਹਵਾ ਮੰਡਲ ਵਿਚ 100 ਵਰ੍ਹਿਆਂ ਤੀਕ ਰਹਿੰਦਾ ਹੈ ਤੇ ਮਗਰਲੀ ਨਾਈਟਰੇਸ ਆਕਸਾਈਡ ਦਾ 170 ਵਰ੍ਹਿਆਂ ਤਾਂਈ। ਇਨ੍ਹਾਂ ਲਾਂਬੂਆਂ ਨਾਲ ਹਵਾ ਵਿਚ ਆਕਸੀਜਨ ਘਟਦੀ ਹੈ, ਸਾਹ ਲੈਣਾ ਔਖਾ ਹੁੰਦਾ ਹੈ, ਧੁੰਦ-ਗੁਬਾਰ ਫੈਲਦਾ ਹੈ, ਵਰਖਾ ਪ੍ਰਭਾਵਿਤ ਹੁੰਦੀ ਹੈ ਅਤੇ ਤੇਜ਼ਾਬੀ ਛਿੜਕਾਅ ਦੀਆਂ ਸੰਭਾਵਨਾਵਾਂ ਵਧਦੀਆਂ ਹਨ। ਇਨ੍ਹਾਂ ਨਾਲ ਜਲ ਪ੍ਰਦੂਸ਼ਣ ਵੀ ਵੱਧਦਾ ਹੈ ਅਤੇ ਇਹ ਓਜੋਨ ਪਰਤ 'ਚ ਹੋ ਰਹੇ ਮਘੋਰੇ ਦੇ ਵਾਧੇ ਨੂੰ ਰੋਕਣ ਲਈ ਕੀਤੇ ਜਾ ਰਹੇ ਯਤਨਾਂ ਵਿਚ ਵੀ ਵੱਡਾ ਅੜਿੱਕਾ ਹਨ।

ਇਕੱਲੇ ਪੰਜਾਬ ਵਿਚ ਹੀ ਸਾਲਾਨਾ 26 ਲੱਖ ਹੈਕਟੇਅਰ ਝੋਨਾ ਲਾਇਆ ਜਾਂਦਾ ਹੈ ਜਿਸਦੀ ਅੰਦਾਜ਼ਨ 163 ਲੱਖ ਟਨ ਪਰਾਲੀ ਦਾ 80 ਫੀਸਦੀ ਸਾੜਿਆ ਜਾਂਦਾ ਹੈ। ਅਸੀਂ ਇਸਦੀ ਸਹੀ ਵਰਤੋਂ ਕਰਕੇ ਤਕਰੀਬਨ 3.50 ਲੱਖ ਟਨ ਉਪਯੋਗੀ ਤੱਤ ਹਰ ਵਰ੍ਹੇ ਪ੍ਰਾਪਤ ਕਰ ਸਕਦੇ ਹਾਂ। ਥੋੜ੍ਹੀ ਜਿਹੀ ਹੀ ਵੱਧ ਮਿਹਨਤ ਅਤੇ ਸਮੇਂ ਨਾਲ ਪਰ ਸੌਖੇ ਅਤੇ ਕਫ਼ਾਇਤੀ ਢੰਗਾਂ ਨਾਲ ਨਾਈਟਰੋਜਨ, ਫਾਸਫੋਰਸ ਤੇ ਪੋਟਾਸ਼ ਤੱਤ ਹਾਸਲ ਕੀਤੇ ਜਾ ਸਕਦੇ ਹਨ ਜਿਨ੍ਹਾਂ ਦਾ ਬਾਜ਼ਾਰੀ ਮੁੱਲ ਕੋਈ 233 ਕਰੋੜ ਬਣਦਾ ਹੈ। ਪੰਜਾਬ ਵਿਚ ਸਾਲਾਨਾ 10.1 ਲੱਖ ਟਨ ਨਾਈਟਰੋਜਨ, 2.8 ਲੱਖ ਟਨ ਫਾਸਫੋਰਸ ਅਤੇ 0.2 ਲੱਖ ਟਨ ਪੋਟਾਸ਼ ਦੀ ਖੱਪਤ ਹੁੰਦੀ ਹੈ। ਸਿਰਫ ਪਰਾਲੀ ਤੋਂ ਹੀ 2 ਲੱਖ ਟਨ ਨਾਈਟਰੋਜਨ, 4.78 ਲੱਖ ਟਨ ਪੋਟਾਸ਼ ਅਤੇ 33 ਹਜ਼ਾਰ ਟਨ ਫਾਸਫੋਰਸ ਪ੍ਰਾਪਤ ਕੀਤੀ ਜਾ ਸਕਦੀ ਹੈ। ਇਕੱਲੀ ਨਾਈਟਰੋਜਨ ਦਾ ਹੀ ਬਾਜ਼ਾਰੀ ਮੁੱਲ 96 ਲੱਖ ਰੁਪਏ ਬਣਦਾ ਹੈ। ਇਵੇਂ ਹੀ ਪੰਜਾਬ ਦੇ 34 ਲੱਖ ਹੈਕਟੇਅਰ

ਰਕਬੇ 'ਚ ਬੀਜੀ ਜਾਂਦੀ ਅਤੇ ਸਾੜੇ ਜਾਂਦੇ ਨਾੜ ਦੇ ਅੰਕੜੇ ਦਰਸਾਏ ਜਾ ਸਕਦੇ ਹਨ। ਪਰਾਲੀ ਅਤੇ ਨਾੜ ਤੋਂ ਬਿਜਲੀ, ਗੱਤਾ ਅਤੇ ਕਾਗਜ਼ ਵੀ ਬਣ ਸਕਦਾ ਹੈ।

ਨਾੜ-ਪਰਾਲੀ ਸਾੜਨ ਨਾਲ ਜ਼ਮੀਨ ਦੀ ਉਪਰਲੀ ਉਪਜਾਊ ਪਰਤ ਤਾਂ ਬੇਹੱਦ ਨੁਕਸਾਨੀ ਹੀ ਜਾਂਦੀ ਹੈ ਇਹ ਪਾਣੀ ਸੋਖਣ ਦੀ ਸਮੱਰਥਾ ਵੀ ਗੁਆ ਬਹਿੰਦੀ ਹੈ ਅਤੇ ਮਿੱਤਰ ਕੀਟਾਂ ਨੂੰ ਵੀ। ਤਪਸ਼ ਨਾਲ ਕੁਦਰਤੀ ਤੱਤ ਵੀ ਸੜ ਜਾਂਦੇ ਹਨ ਜਾਂ ਬੇਵਰਤੋਂ ਸ਼ਕਲ-ਤੱਤ ਬਣ ਜਾਂਦੇ ਹਨ। ਯੂਰੀਆ ਖਾਦਾਂ ਆਦਿ ਦੇ ਅਣਵਰਤੇ ਤੱਤ ਗੈਸਾਂ ਵਿਚ ਬਦਲ ਜਾਂਦੇ ਹਨ। ਅਗਲੀ ਫਸਲ ਲਈ ਵੱਧ ਖਾਦ ਪਾਉਣੀ ਪੈਂਦੀ ਹੈ। ਅੱਗ ਨਾਲ ਸਲਫਰ ਡਾਇਆਕਸਾਈਡ ਅਤੇ ਨਾਈਟਰੋਜਨ ਡਾਇਆਕਸਾਈਡ ਆਦਿ ਗੈਸਾਂ ਬਣਦੀਆਂ ਹਨ ਜੋ ਪਾਣੀ ਨਾਲ ਮਿਲਕੇ ਤੇਜ਼ਾਬ ਬਣਾ ਦਿੰਦੀਆਂ ਹਨ। ਇਹ ਗੈਸਾਂ ਸੂਰਜ ਤੋਂ ਆ ਰਹੇ ਇੰਨਫਰਾ-ਰੈਡ ਪ੍ਰਕਾਸ਼ ਨੂੰ ਆਪਣੇ ਅੰਦਰ ਸੋਖ਼ ਲੈਂਦੀਆਂ ਹਨ ਜਿਸ ਕਾਰਣ ਮੌਸਮ ਵਿਚ ਬੇਕਿਰਕ ਤਬਦੀਲੀ ਆਉਂਦੀ ਹੈ। ਇਹ ਗੈਸਾਂ ਅਤੇ ਬੇਲੋੜਾ ਤਾਪਮਾਨ ਪਹਾੜੀ ਬਰਫ਼ ਅਤੇ ਗਲੇਸ਼ੀਅਰਾਂ ਨੂੰ ਪਿਘਲਾ-ਤੋੜਨ ਦੇ ਨਾਲ-ਨਾਲ ਮਨੁੱਖ ਦੀ ਕੰਮਕਾਜੀ ਸਮਰੱਥਾ ਨੂੰ ਵੀ ਘਟਾਉਂਦਾ ਹੈ। ਪਿਘਲੀ ਬਰਫ ਸਮੁੰਦਰ ਅਤੇ ਜਲ ਸੋਮਿਆਂ ਨੂੰ ਵੀ ਪ੍ਰਭਾਵਿਤ ਕਰਦੀ ਹੈ ਜਿਹੜਾ ਨੇੜ ਭਵਿੱਖ ਦਾ ਇਕ ਹੋਰ ਚਿੰਤਾਜਨਕ ਵਿਸ਼ਾ ਹੈ। ਅੱਗ ਨਾਲ ਉਪਰਲੀ ਮਿੱਟੀ ਦੀ ਤਕਰੀਬਨ ਦੋ ਫੁੱਟ ਤਹਿ ਬੁਰੀ ਤਰ੍ਹਾਂ ਨੁਕਸਾਨੀ ਜਾਂਦੀ ਹੈ, ਇਹ ਕੁਦਰਤੀ ਤੱਤਾਂ ਤੋਂ ਅਤੇ ਨਮੀ ਤੋਂ ਵਿਹੂਣੀ ਹੋ ਜਾਂਦੀ ਹੈ ਜਦੋਂ ਕਿ ਇਕ ਇੰਚ ਜਰਖੇਜ਼ ਭੌਂ ਪਰਤ ਸਿਰਜਣ ਲਈ ਕੁਦਰਤ ਦੀਆਂ ਦਸ ਸਦੀਆਂ ਖ਼ਪ ਚੁੱਕੀਆਂ ਹੁੰਦੀਆਂ ਹਨ। ਇਹੀ ਨਹੀਂ ਇਹ ਲਾਂਬੂ ਮਨੁੱਖੀ ਹੋਂਦ ਲਈ ਬੇਹੱਦ ਜ਼ਰੂਰੀ ਸੂਖਮ ਜੀਵਾਂ, ਕੀਟਾਂ, ਪੰਛੀ-ਜਨੌਰਾਂ ਲਈ ਵੀ ਸਦੀਵੀ ਖੌਅ ਹੈ।

ਮੁਕਦੀ ਗੱਲ ਹੱਥੀਂ ਲਾਏ ਲਾਂਬੂਆਂ ਨਾਲ ਅਸੀਂ ਬੇਸ਼ਕੀਮਤੀ ਭੂਮੀ ਅਤੇ ਕੁਦਰਤੀ ਤੱਤ ਹੀ ਨਹੀਂ ਸਾੜਦੇ ਸਗੋਂ ਧਰਤੀ ਮਾਂ ਦੇ ਪਿੰਡੇ ਦੇ ਨਾਲ-ਨਾਲ ਆਪਣੇ ਵਾਰਸਾਂ ਦਾ ਪਿੰਡਾਂ ਵੀ ਲੂਹ ਰਹੇ ਹਾਂ। ਝੋਨੇ ਤੇ ਕਣਕ ਦਾ ਨਾੜ ਜਦੋਂ ਜ਼ਮੀਨ ਉਪਰ ਖੜ੍ਹਾ ਵਿਆਪਕ ਰੂਪ ਵਿਚ ਸੜਦਾ ਹੈ ਤਾਂ ਇਹ ਬੜੇ ਕੁਝ ਨੂੰ ਆਪਣੇ ਨਾਲ ਫੂਕਦਾ ਹੈ। ਹਜ਼ਾਰਾਂ ਹੀ ਕੀਟ-ਪਤੰਗੇ ਜਿਹੜੇ ਫਸਲਾਂ ਦੇ ਮਿੱਤਰ ਹੁੰਦੇ ਹਨ ਇਹਦੇ ਨਾਲ ਹੀ ਲੂਹੇ ਜਾਂਦੇ ਹਨ। ਅਸਲ ਵਿਚ ਇਹ ਧਰਤੀ ਦੀ ਉਪਰਲੀ ਸਤ੍ਹਾ ਅਤੇ ਬਨਸਪਤੀ ਨੂੰ ਆਪਣਾ ਵਸੇਬਾ ਬਣਾਈ ਬੈਠੇ ਅਸੰਖਾਂ ਜੀਵਾਂ ਦਾ ਨਸਲ ਘਾਤ ਹੁੰਦਾ ਹੈ। ਉਪਰਲੀ ਸਤ੍ਹਾ, ਭੂਗੋਲਿਕ ਆਲਾ-ਦੁਆਲੇ ਅਤੇ ਬਨਸਪਤੀ ਦੇ ਅੰਗ-ਸੰਗ ਰਹਿੰਦਾ ਇਹ ਅਰਬਾਂ-ਖਰਬਾਂ ਜੀਅ-ਜੰਤ ਹੀ ਹੈ ਜਿਸ ਦੀ ਇਕ ਕੜੀ ਵਜੋਂ ਮਨੁੱਖ ਇਸ ਧਰਤੀ ਉਪਰ ਜੀਵਤ ਹੈ।

ਇਨ੍ਹਾਂ ਤੋਂ ਬਿਨਾਂ ਇੱਥੇ ਮਨੁੱਖ ਜਰਖੇਜ਼ ਭੂਮੀ ਦੀ ਹੋਂਦ ਚਿਤਵੀ ਹੀ ਨਹੀਂ ਜਾ ਸਕਦੀ। ਜੇ ਅਸੀਂ ਨਾ ਸੰਭਲੇ ਤਾਂ ਸਾਡੀ ਇਸ ਅਚੇਤ-ਸੁਚੇਤ ਬੇਸਮਝੀ ਤੋਂ ਨਿਕਲਣ ਵਾਲੇ ਭਿਆਨਕ ਸਿੱਟਿਆਂ ਪ੍ਰਤੀ ਆਉਣ ਵਾਲੀਆਂ ਪੀੜ੍ਹੀਆਂ ਸਾਨੂੰ ਕਦੇ ਮਾਫ ਨਹੀਂ ਕਰਨਗੀਆਂ। ਇਹ ਇਕ ਵਿਗਿਆਨਕ ਸੱਚਾਈ ਹੈ ਕਿ ਧਰਤੀ ਉੱਪਰ ਮਨੁੱਖ ਦੇ ਪਰਵੇਸ਼ ਤੋਂ ਪਹਿਲਾਂ ਕੁਦਰਤ ਭੂਗੋਲਿਕ ਚੌਗਿਰਦਾ, ਬਨਸਪਤੀ, ਜੀਵ-ਜੰਤੂਆਂ ਅਤੇ ਪੰਛੀਆਂ ਦਾ ਇਕ ਵਿਆਪਕ ਸੰਸਾਰ ਸਿਰਜਿਆ ਗਿਆ ਸੀ ਜਿਹੜਾ ਮੁਕੰਮਲ ਰੂਪ ਵਿਚ ਇਕ ਦੂਜੇ ਉੱਪਰ ਨਿਰਭਰ ਹੈ। ਪੰਜਾਬ ਦੇ ਸਦੰਰਭ ਵਿਚ ਸਾਦਾ ਜਿਹੀ ਇਕ ਸਮਝਣ ਦੀ ਲੋੜ ਹੈ ਕਿ ਪੰਜਾਬ ਦੀ ਖੇਤੀ ਦਾ ਸੰਕਟ ਖੇਤੀ 'ਚ ਵਿਗਿਆਨਕ ਵਰਤੋਂ ਦੀ ਘਾਟ ਦਾ ਸਿੱਟਾ ਨਹੀਂ ਹੈ ਸਗੋਂ ਇਹ ਕੁਦਰਤੀ ਸਹਿਹੋਂਦ ਤੋਂ ਨਾਬਰ ਹੋਣ, ਵਿਗਿਆਨ ਦੀ ਅੰਨ੍ਹੇਵਾਹ, ਕਾਹਲ ਭਰੀ ਅਤੇ ਹੱਦੋਂ ਵੱਧ ਵਰਤੋਂ ਦਾ ਸਿੱਟਾ ਹੈ। ਅਸੀਂ ਅਗਲੀ ਫਸਲ ਬੀਜਣ ਲਈ ਬੜੇ ਕਾਹਲੇ ਹਾਂ, ਇਸ ਲਾਲਸਾਮਈ ਕਾਹਲ ਅਤੇ ਹੱਥੀਂ ਲਾਏ ਲਾਂਬੂਆਂ ਨੇ ਮਨੁੱਖ ਨੂੰ ਨਿਗਲ ਲੈਣਾ ਹੈ।

---

*ਮਿੰਨੀ ਕਹਾਣੀ*

## *ਗਵਾਹੀ*

**ਕੁਲਦੀਪ ਮਾਣੂੰਕੇ**

"ਚਾਚਾ ਘਰੇ ਈ ਆਂ..." ਬਿੱਲੂ ਮੈਂਬਰ ਨੇ ਬੰਤੇ ਕੇ ਘਰੇ ਵੜਦਿਆਂ ਕਿਹਾ।

"ਆ...ਆ... ਲੰਘ ਆ ਮੈਂਬਰਾ।" ਚਾਚਾ ਬੋਲਿਆ।

"ਲੈ ਬਈ ਚਾਚਾ, ਸੰਤ ਮੰਨਦੇ ਤਾਂ ਨਹੀਂ ਸੀ, ਕਹਿੰਦੇ ਬਹੁਤ ਕੇਸ ਹੋ ਗਏ, ਹੁਣ ਅਗਲੇ ਸਾਲ ਸਹੀ ਪਰ ਮੈਂ ਜ਼ੋਰ ਲਾ ਕੇ ਆਪਣੀ ਭੋਲੀ ਦਾ ਨਾਂ ਲਿਸਟ ਵਿੱਚ ਪੁਆ ਆਇਆਂ... 51 ਲੜਕੀਆਂ ਦੇ ਵਿਆਹ ਕਰਨੇ ਆ ਸੰਤਾਂ ਨੇ, ਇੱਕੋ ਦਿਨ... ਲੰਗਰ ਪਾਣੀ, ਪੇਟੀ, ਮੇਜ਼-ਕੁਰਸੀਆਂ ਸਭ ਸੰਤਾਂ ਵੱਲੋਂ ਮਿਲਣਗੀਆਂ। ਬੱਸ ਤੁਸੀਂ ਕੱਪੜੇ ਲੀੜੇ ਦੀ ਤਿਆਰੀ ਕਰੋ।" ਮੈਂਬਰ ਨੇ ਮਾਣ ਨਾਲ ਦੱਸਿਆ।

"ਨਾ ਬਾਪੂ ਮੈਂ ਨੀਂ ਕਰਾਉਣਾ ਡੇਰੇ 'ਚ ਜਾ ਕੇ ਵਿਆਹ ਤੇ ਨਾ ਹੀ ਮੈਨੂੰ ਉਸ ਸਾਧ ਦੀ ਆਸ਼ੀਰਵਾਦ ਚਾਹੀਦੀ ਐ, ਜਿਹੜਾ ਹਰ ਔਰਤ ਨੂੰ ਲਲਚਾਈਆਂ ਨਜ਼ਰਾਂ ਨਾਲ ਵੇਖਦੈ। ਹਾਂ, ਸੱਚ ਵਿਆਹ ਲਈ ਮੇਜ਼ ਕੁਰਸੀਆਂ ਬਾਰੇ ਮੇਰੀ ਫ਼ੌਜੀ ਮਾਮੇ ਨਾਲ ਗੱਲ ਹੋ ਗਈ ਐ... ਮੇਰਾ ਵਿਆਹ ਤਾਂ ਬਾਪੂ ਬਣਕੇ ਘਰੇ ਹੀ ਕਰਦੇ, ਮੈਂ ਕੁਸ਼ ਨਹੀਂ ਮੰਗਦੀ ਤੈਥੋਂ। ਉੱਥੇ ਤਾਂ ਦਸ-ਦਸ ਬੰਦੇ ਪਿੱਛੇ ਖੜ੍ਹਕੇ ਫੋਟੋ ਖਿਚਾ ਕੇ ਰੱਜ ਕੇ ਜ਼ਲੀਲ ਕਰਦੇ ਹਨ। ਦੂਜੀਆਂ ਕੁੜੀਆਂ ਵਾਂਗ ਸਾਡੀਆਂ ਵੀ ਕੁਝ ਸੱਧਰਾਂ ਨੇ। ਅਸੀਂ ਵੀ ਘਰੋਂ ਵਿਦਾ ਹੋਣਾ ਚਾਹੁੰਦੀਆਂ ਹਾਂ। ਜੇਕਰ ਇਹਨਾਂ ਸੰਤਾਂ ਨੂੰ ਗਰੀਬ ਕੁੜੀਆਂ ਨਾਲ ਸਚਮੁੱਚ ਹੀ ਹਮਦਰਦੀ ਹੈ ਤਾਂ ਕਿਉਂ ਨਹੀਂ ਉਹ ਚੁੱਪ ਚਪੀਤੇ ਗਰੀਬਾਂ ਦੇ ਘਰੀਂ ਜਾ ਕੇ ਮੱਦਦ ਕਰ ਆਉਂਦੇ। ਸਗੋਂ ਇਹ ਸਾਧ ਤਾਂ ਸਾਡੇ ਨਾਂ ਤੇ ਲੋਕਾਂ ਤੋਂ ਲੱਖਾਂ ਰੁਪਏ ਇਕੱਠੇ ਕਰਕੇ ਵਿੱਚੋਂ ਇੱਕ ਬੁਰਕੀ ਗਰੀਬਾਂ ਨੂੰ ਸੁੱਟ ਕੇ ਬਾਕੀ ਨਾਲ ਖ਼ੁਦ ਐਸ਼ ਕਰਦੇ ਨੇ।" ਗਰੀਬੀ ਕਾਰਣ ਕਾਲਜ ਪੜ੍ਹਨੋ ਹਟੀ ਕੁੜੀ ਭੋਲੀ ਇੱਕੋ ਸਾਹੇ ਬੋਲੀ ਜਾ ਰਹੀ ਸੀ। ਬਿੱਲੂ ਮੈਂਬਰ ਦਾ ਭਰਿਆ ਗਲ ਤੇ ਬੰਤਾ ਸਿਹੁੰ ਦੀਆਂ ਅੱਖਾਂ 'ਚੋਂ ਵਹਿ ਰਹੇ ਹੰਝੂ ਉਸ ਦੀਆਂ ਗੱਲਾਂ ਦੀ ਗਵਾਹੀ ਭਰ ਰਿਹਾ ਸੀ।





# ਸਰ ਇਸਾਕ ਨਿਊਟਨ

ਡਾ. ਕੁਲਵੰਤ ਸਿੰਘ ਥਿੰਦ

ਗਰਮੀਆਂ ਦੀ ਇੱਕ ਸੁਹਾਵਣੀ ਸਵੇਰ... ਯੂਨੀਵਰਸਿਟੀ ਵਿੱਚ ਪੜ੍ਹਦਾ ਇੱਕ ਵਿਦਿਆਰਥੀ, ਗਰਮੀਂ ਦੀਆਂ ਛੁੱਟੀਆਂ ਕੱਟਣ ਪਿੰਡ ਆਇਆ ਤੇ ਆਪਣੇ ਘਰ ਦੇ ਪਿਛਵਾੜੇ ਲੱਗੇ ਸੇਬ ਦੇ ਰੁੱਖ਼ ਥੱਲੇ ਬੈਠਾ, ਆਪਣੇ ਖਿਆਲਾਂ 'ਚ ਮਸਤ। ਏਨੇ ਨੂੰ ਇੱਕ ਪੱਕਿਆ ਸੇਬ ਧਰਤੀ ਤੇ ਡਿੱਗਿਆ। ਉਸ ਨੂੰ ਵੇਖ਼ ਕੇ ਵਿਦਿਆਰਥੀ ਇੱਕ ਦਮ ਤ੍ਰਭਕਿਆ ਤੇ ਉਸ ਦਾ ਤੇਜ਼ ਤਰਾਰ ਦਿਮਾਗ ਇਹ ਸੋਚਣ ਲੱਗਾ ਕਿ ਕੀ ਕਾਰਣ ਹੈ ਕਿ ਇਹ ਧਰਤੀ ਵੱਲ ਹੀ ਡਿੱਗਿਆ, ਇਹ ਉੱਪਰ ਵੱਲ ਨੂੰ ਕਿਉਂ ਨਹੀਂ ਗਿਆ? ਸਾਰੀਆਂ ਵਸਤਾਂ ਧਰਤੀ ਵੱਲ ਹੀ ਕਿਉਂ ਖਿੱਚੀਆਂ ਜਾਂਦੀਆਂ ਹਨ? ਇਸ ਨਿੱਕੀ ਜਿਹੀ ਕਿਰਿਆ ਨੂੰ ਨੀਝ ਨਾਲ ਦੇਖ਼ਣ, ਸਮਝਣ ਤੇ ਪਰਖ਼ਣ ਦੇ ਅਹਿਸਾਸ ਤੋਂ ਪ੍ਰਸਿੱਧ ਬ੍ਰਹਿਮੰਡੀ ਗੁਰੂਤਾ ਦੇ ਸਿਧਾਂਤ ਨੇ ਜਨਮ ਲਿਆ। ਜਿਸ ਕਾਰਣ ਵਿਦਿਆਰਥੀ ਨੂੰ ਆਉਣ ਵਾਲੇ ਸਮੇਂ ਵਿੱਚ ਭੌਤਿਕ ਵਿਗਿਆਨ ਦੇ ਪਿਤਾ ਦੇ ਨਾਂ ਨਾਲ ਜਾਣਿਆ ਜਾਣ ਲੱਗਾ।

ਤੀਖ਼ਣ ਬੁੱਧੀ ਦੇ ਮਾਲਕ ਇਸ ਵਿਦਿਆਰਥੀ ਦਾ ਨਾਂ ਸੀ ਇਸਾਕ ਨਿਊਟਨ। ਉਸ ਦਾ ਜਨਮ 25 ਦਸੰਬਰ 1642 ਈ: ਨੂੰ ਇੰਗਲੈਂਡ ਵਿਚਲੇ ਲਿੰਕਨ ਸ਼ਾਇਰ ਨੇੜਲੇ ਸ਼ਹਿਰ ਗਰਾਂਥਮ ਵਿਖੇ ਹੋਇਆ। ਨਿਊਟਨ ਇੱਕ ਜ਼ਿਮੀਂਦਾਰ ਪਰਿਵਾਰ ਨਾਲ ਸਬੰਧ ਰੱਖਦਾ ਸੀ। ਉਸ ਦਾ ਪਿਤਾ, ਉਸ ਦੇ ਜਨਮ ਤੋਂ ਪਹਿਲਾਂ ਹੀ ਮਰ ਗਿਆ ਸੀ। ਨਿਊਟਨ ਦੀ ਮਾਂ ਨੇ ਦੁਬਾਰਾ ਵਿਆਹ ਕਰਵਾ ਲਿਆ ਤੇ ਉਸ ਨੂੰ ਉਸ ਦੀ ਦਾਦੀ ਕੋਲ ਸਾਂਭ ਸੰਭਾਲ ਲਈ ਭੇਜ ਦਿੱਤਾ। ਜਦ ਨਿਊਟਨ ਦਾ ਮਤਰੇਆ ਬਾਪ ਵੀ 1656 ਵਿੱਚ ਮਰ ਗਿਆ ਤਾਂ ਉਸ ਦੀ ਮਾਂ ਨੇ ਉਸ ਨੂੰ ਸਕੂਲੋਂ ਹਟਾ ਲਿਆ ਕਿਉਂਕਿ ਸਕੂਲ ਦੀ ਸਲਾਨਾ ਰਿਪੋਰਟ ਵਿੱਚ ਨਿਊਟਨ ਨੂੰ ਵਿਹਲੜ ਤੇ ਅਲਗਰਜ਼ ਜਿਹੇ ਵਿਸ਼ੇਸ਼ਣਾ ਨਾਲ ਨਿਵਾਜ਼ਿਆ ਗਿਆ। ਉਸ ਦੇ ਚਾਚੇ ਨੇ ਨਿਊਟਨ ਨੂੰ ਯੂਨੀਵਰਸਿਟੀ ਵਿੱਚ ਦਾਖ਼ਲੇ ਲਈ ਸਲਾਹ ਤੇ ਸੇਧ ਦਿੱਤੀ, ਜਿਸ ਸਦਕਾ ਉਹ ਜੂਨ 1661 ਵਿੱਚ ਕੈਂਬਰਿਜ ਦੇ ਟ੍ਰਿਕੀ ਕਾਲਜ ਵਿੱਚ ਦਾਖ਼ਲ ਹੋ ਗਿਆ। ਉਸ ਨੇ ਕਾਨੂੰਨ ਦੀ ਡਿਗਰੀ ਪ੍ਰਾਪਤ ਕਰਨ ਲਈ ਦਾਖ਼ਲਾ ਤਾਂ ਲੈ ਲਿਆ ਪਰ ਕੈਂਬਰਿਜ਼ ਦੀ ਫਿਜ਼ਾ ਵਿੱਚ ਅਰਸਤੂ, ਡਿਸਕਾਰਟੀਜ਼ ਤੇ ਬੁਆਇਲ ਆਦਿ ਫ਼ਿਲਾਸਫਰਾਂ ਦੀ ਫ਼ਿਲਾਸਫੀ ਭਾਰੂ ਸੀ ਜਿਹੜੀ ਸਾਇੰਸ ਤੇ ਹਿਸਾਬ ਦੇ ਵਿਸ਼ਿਆਂ ਵਿੱਚ ਦਿਲਚਸਪੀ ਪੈਦਾ ਕਰਨ ਵਿੱਚ ਸਹਾਈ ਹੈ। ਕੈਂਬਰਿਜ ਦੀ ਲੁਕਾਸੀਅਨ ਚੇਅਰ ਉੱਤੇ ਪ੍ਰੋ. ਬਾਰੋ ਦੇ ਆਉਣ ਨਾਲ ਨਿਊਟਨ ਦੀ ਤੀਖ਼ਣ ਬੁੱਧੀ ਵਿੱਚ ਤੇਜ਼-ਤਰਾਰਤਾ ਵਧੀ ਕਿਉਂਕਿ ਪ੍ਰੋ. ਬਾਰੋ ਨੇ ਨਿਊਟਨ ਦੀ ਲਿਆਕਤ ਨੂੰ ਪਛਾਣਦਿਆਂ ਉਸ ਨੂੰ ਉਤਸ਼ਾਹਿਤ ਕਰਨਾ ਸ਼ੁਰੂ ਕਰ ਦਿੱਤਾ, ਜਿਸ ਦੇ ਸਿੱਟੇ ਵਜੋਂ ਨਿਊਟਨ ਨੇ 1665 ਵਿੱਚ ਟ੍ਰਿਨਟੀ ਕਾਲਿਜ ਤੋਂ ਹਿਸਾਬ ਤੇ ਭੌਤਿਕ ਵਿਗਿਆਨ ਵਿੱਚ ਬਹੁਤ ਚੰਗੇ ਨੰਬਰ ਲੈ ਕੇ ਡਿਗਰੀ ਪ੍ਰਾਪਤ ਕੀਤੀ। ਪਲੇਗ ਫੈਲਣ ਕਰਕੇ ਯੂਨੀਵਰਸਿਟੀ ਬੰਦ ਹੋਣ ਕਾਰਣ ਜੂਨ 1665 ਵਿੱਚ ਜਦੋਂ ਨਿਊਟਨ ਆਪਣੇ ਪਿੰਡ ਵਾਪਸ ਆਇਆ ਤਾਂ ਸੇਬ ਦੇ ਦਰਖ਼ਤ ਤੋਂ ਸੇਬ ਡਿੱਗਦਾ ਵੇਖ਼ ਕੇ ਉਸ ਨੇ ਵਿਗਿਆਨ ਦੀ ਦੁਨੀਆਂ 'ਚ ਤਹਿਲਕਾ ਮਚਾਉਣ ਵਾਲੀਆਂ ਪ੍ਰਾਪਤੀਆਂ ਦਾ ਇਤਿਹਾਸ ਸਿਰਜਿਆ 25 ਸਾਲ ਤੋਂ ਘੱਟ ਉਮਰ ਵਿੱਚ ਦੋ ਸਾਲਾਂ ਤੋਂ ਘੱਟ ਸਮੇਂ ਵਿੱਚ ਉਸ ਨੇ ਹਿਸਾਬ, ਭੌਤਿਕ ਵਿਗਿਆਨ, ਬ੍ਰਹਿਮੰਡ ਵਿਗਿਆਨ ਅਤੇ ਆਪਟਿਕਸ ਵਿੱਚ ਨਵੀਨਤਮ ਪੈੜਾਂ ਦੀ ਸਿਰਜਣਾ ਕੀਤੀ ਜਿਹੜੀਆਂ ਸਦੀਆਂ ਤੋਂ ਵਿਗਿਆਨੀਆਂ ਦਾ ਮਾਰਗ ਦਰਸ਼ਨ ਕਰ ਰਹੀਆਂ ਹਨ।

ਸਾਇੰਸ ਦਾ ਕੋਈ ਵੀ ਵਿਦਿਆਰਥੀ ਅਜਿਹਾ ਨਹੀਂ ਹੋਵੇਗਾ ਜਿਸ ਨੂੰ ਨਿਊਟਨ ਦੇ ਗੁਰੂਤਾ ਦੇ ਸਿਧਾਂਤ ਜਾਂ ਨਿਊਟਨ ਦੇ ਗਤੀ ਦੇ ਤਿੰਨ ਨਿਯਮਾਂ ਦੀ ਜਾਣਕਾਰੀ ਨਾ ਹੋਵੇ। ਨਿਊਟਨ ਨੇ 1666 ਵਿੱਚ ਗੁਰੂਤਾ ਅਤੇ ਗਤੀਸ਼ੀਲਤਾ ਬਾਰੇ ਤਿੰਨ ਨਿਯਮ ਹੇਠ ਲਿਖੇ ਅਨੁਸਾਰ ਪੇਸ਼ ਕੀਤੇ ਜਿਸ ਨੇ ਸਮੁੱਚੀ ਫ਼ਿਜ਼ਿਕਸ ਨੂੰ ਸਮਝਣ ਦਾ ਵਧੀਆ ਤਰੀਕਾ ਮੁਹੱਈਆ ਕੀਤਾ।

1. ਸਾਰੀਆਂ ਵਸਤੂਆਂ ਇੱਕ ਦੂਜੇ ਵੱਲ ਖਿੱਚੀਆਂ ਜਾਂਦੀਆਂ ਹਨ ਅਤੇ ਉਹਨਾਂ ਵਿਚਲੀ ਖਿੱਚ, ਉਹਨਾਂ ਦੇ ਪੁੰਜ ਤੇ ਉਹਨਾਂ ਵਿਚਲੀ ਦੂਰੀ ਦੇ ਵਰਗ ਉੱਤੇ ਨਿਰਭਰ ਕਰਦੀ ਹੈ।
2. ਹਰ ਇੱਕ ਕਿਰਿਆ ਦੀ ਉਸ ਦੇ ਪ੍ਰਤੀਕੂਲ ਪ੍ਰਤੀਕ੍ਰਿਆ ਹੁੰਦੀ ਹੈ।
3. ਕਿਸੇ ਵੀ ਵਸਤੂ ਵਿੱਚ ਗਤੀ ਪੈਦਾ ਕਰਨ ਲਈ ਬਲ ਦੀ ਲੋੜ ਹੁੰਦੀ ਹੈ।

ਇਹਨਾਂ ਨਿਯਮਾਂ ਸਦਕਾ ਨਿਊਟਨ ਨੂੰ ਬਹੁਤ ਜ਼ਿਆਦਾ ਮਾਣ ਸਤਿਕਾਰ ਮਿਲਿਆ ਤੇ ਹੁਣ ਤੱਕ ਵੀ ਮਿਲ ਰਿਹਾ ਹੈ। ਪ੍ਰੋ.ਬਾਰੋ ਨੇ ਜਦੋਂ 1669 ਵਿੱਚ ਟ੍ਰਿਨਟੀ ਕਾਲਜ ਦੀ ਲੁਕਾਸੀਅਨ ਚੇਅਰ ਤੋਂ ਅਸਤੀਫ਼ਾ ਦਿੱਤਾ ਤਾਂ ਉਸ ਦੀ ਸਿਫਾਰਿਸ਼ ਤੇ ਨਿਊਟਨ ਨੂੰ ਟ੍ਰਿਨਟੀ ਕਾਲਿਜ ਵਿੱਚ ਭੌਤਿਕ ਵਿਗਿਆਨ ਦੇ ਪ੍ਰੋਫ਼ੈਸਰ ਦੇ ਤੌਰ ਤੇ ਨਿਯੁਕਤ ਕੀਤਾ ਗਿਆ ਜਦੋਂ ਉਸ ਦੀ ਉਮਰ ਹਾਲੇ 27 ਕੁ ਵਰ੍ਹਿਆਂ ਦੀ ਹੀ ਸੀ। ਟ੍ਰਿਨਟੀ ਕਾਲਿਜ ਵਿਚਲਾ ਸਮਾਂ ਨਿਊਟਨ ਦੀ ਵਿਗਿਆਨਕ ਦੇਣ ਦਾ ਸਿਖ਼ਰ ਕਿਹਾ ਜਾ ਸਕਦਾ ਹੈ ਜਦੋਂ ਉਸ ਨੇ ਆਪਟਿਕਸ ਸਬੰਧੀ ਖ਼ੋਜ ਕਰਦਿਆਂ ਇਹ ਸਿੱਧ ਕੀਤਾ ਕਿ ਰੋਸ਼ਨੀ ਸੱਤ ਰੰਗਾਂ ਤੋਂ ਮਿਲ ਕੇ ਬਣੀ ਹੈ। ਨਿਊਟਨ ਰਿੰਗਜ਼, ਰੋਸ਼ਨੀ ਦਾ ਬਿਖ਼ਰਾਅ ਤੇ ਰੋਸ਼ਨੀ ਦੀ ਕਾਰਪਸਲਿਅਰ ਥਿਊਰੀ ਆਦਿ ਵਿਸ਼ਿਆਂ ਤੇ ਉਸ ਨੇ ਖ਼ੋਜ ਪੇਪਰ ਲਿਖੇ। ਇਸੇ ਦੌਰਾਨ ਉਹ 1672 ਵਿੱਚ ਇੱਕ ਦੂਰਬੀਨ ਦਾਨ ਕਰਕੇ ਰਾਇਲ ਸੁਸਾਇਟੀ ਦਾ ਫ਼ੈਲੋ ਚੁਣਿਆ ਗਿਆ। 1687 ਵਿੱਚ ਨਿਊਟਨ ਨੇ ਪ੍ਰਸਿੱਧ ਵਿਗਿਆਨਕ ਪੁਸਤਕ 'ਪ੍ਰਿੰਸੀ ਪੀਆ' ਛਾਪੀ ਜਿਸ ਵਿੱਚ ਵੱਖੋ-ਵੱਖਰੀਆਂ ਗਤੀਆਂ ਦੀ ਵਿਸਥਾਰ ਪੂਰਵਕ ਜਾਣਕਾਰੀ ਦਿੱਤੀ ਗਈ ਸੀ। ਇਹ ਹੁਣ ਤੱਕ ਦੀ ਸਭ ਤੋਂ ਮਹੱਤਵਪੂਰਨ ਖ਼ੋਜ ਪੁਸਤਕ ਮੰਨੀ ਜਾਂਦੀ ਹੈ। 1689 ਈ: ਵਿੱਚ ਨਿਊਟਨ ਨੂੰ ਕੈਂਬਰਿਜ਼ ਯੂਨੀਵਰਸਿਟੀ ਦੇ ਨੁਮਾਇੰਦੇ ਵਜੋਂ ਸੰਸਦ ਲਈ ਚੁਣਿਆ ਗਿਆ। 1693 ਈ: ਵਿੱਚ ਨਿਊਟਨ ਨੇ ਦਿਮਾਗੀ ਦੌਰਾ ਪੈਣ ਕਾਰਣ ਵਿਗਿਆਨਕ ਖ਼ੋਜ ਤੋਂ ਵਿਦਾ ਲੈ ਲਈ। 1696 ਵਿੱਚ ਉਹ ਲੰਦਨ ਵਿਖੇ ਸਰਕਾਰੀ ਟਕਸਾਲ ਵਿੱਚ ਵਾਰਡਨ ਲੱਗ ਗਿਆ। ਉੱਚੇ ਰੁਤਬੇ ਵਾਲੀ ਸਰਕਾਰੀ ਨੌਕਰੀ ਤੇ ਕੰਮ ਕਰਦਿਆਂ ਉਹ 1699

ਵਿੱਚ ਟਕਸਾਲ ਦੇ ਮਾਸਟਰ ਦੇ ਅਹੁਦੇ ਤੱਕ ਪਹੁੰਚ ਗਿਆ। ਹੁਣ ਉਸ ਨੇ ਵਿਗਿਆਨਕ ਖ਼ੋਜ ਵਿੱਚ ਦਿਲਚਸਪੀ ਲੈਣੀ ਛੱਡ ਦਿੱਤੀ। ਉਹ 1703 ਵਿੱਚ ਰਾਇਲ ਸੁਸਾਇਟੀ ਦਾ ਪ੍ਰਧਾਨ ਚੁਣਿਆ ਗਿਆ ਤੇ ਇਸ ਅਹੁਦੇ ਤੇ ਉਹ ਆਪਣੀ ਮੌਤ ਤੱਕ ਸੁਸ਼ੋਭਿਤ ਰਿਹਾ। 1704 ਵਿੱਚ ਨਿਊਟਨ ਨੂੰ ਇੰਗਲੈਂਡ ਦੀ ਮਹਾਰਾਣੀ ਐਨੀ ਵੱਲੋਂ ਕੌਮੀ ਸੇਵਾ ਲਈ ਸਨਮਾਨ ਪਦ 'ਨਾਈਟਸ਼ਿਪ' ਦੇ ਕੇ ਸਨਮਾਨਿਆ ਗਿਆ।

ਨਿਊਟਨ ਸਾਰੀ ਉਮਰ ਹੀ ਕੁਆਰਾ ਰਿਹਾ। ਉਸ ਨੇ ਆਪਣਾ ਸਮੁੱਚਾ ਜੀਵਨ ਵਿਗਿਆਨ ਦੀ ਉਚੇਰੀ ਖ਼ੋਜ ਨੂੰ ਸਮਰਪਿਤ ਕੀਤਾ ਹੋਇਆ ਸੀ। ਉਸ ਦੀਆਂ ਬਹੁਪੱਖੀ ਖ਼ੋਜਾਂ ਵਿੱਚ ਕੁਦਰਤੀ ਵਰਤਾਰਿਆਂ ਦਾ ਭੇਦ ਸਮਝਣ ਦੀ ਤੜਪ ਛੁਪੀ ਹੋਈ ਸੀ। ਗੁਰੂਤਾ ਦੇ ਸਿਧਾਂਤ, ਗਤੀ ਦੇ ਨਿਯਮ, ਰੌਸ਼ਨੀ ਦਾ ਪ੍ਰਿਜ਼ਮ ਵਿੱਚੋਂ ਲੰਘਣ ਤੇ ਸੱਤਾਂ ਰੰਗਾਂ ਵਿੱਚ ਟੁੱਟਣਾ, ਅਸਮਾਨ ਵਿੱਚ ਨਿੱਤ ਜਗਦੇ ਤਾਰਿਆਂ ਦੀ ਖ਼ੋਜ ਲਈ ਦੂਰਬੀਨ ਬਣਾਉਣਾ ਅਤੇ ਹਿਸਾਬ ਵਿੱਚ ਕੈਲਕੁਲਸ ਦਾ ਮੁੱਢ ਨਿਊਟਨ ਦੀਆਂ ਮਹੱਤਵਪੂਰਨ ਪ੍ਰਾਪਤੀਆਂ ਹਨ। ਉਸ ਦੇ ਸਹਾਇਕ ਵਿਸਟਨ ਅਨੁਸਾਰ ਨਿਊਟਨ ਬਹੁਤ ਹੀ ਡਰਪੋਕ, ਚੌਕਸ ਤੇ ਘੋਖ਼ੀ ਸੁਭਾਅ ਦਾ ਮਾਲਕ ਸੀ। 20 ਮਾਰਚ 1727 ਈ: ਨੂੰ ਨਿਊਟਨ ਉਸ ਅਨੰਤ ਵੱਲ ਉਡਾਰੀ ਮਾਰ ਗਿਆ ਜਿਸ ਦਾ ਸਿਰਨਾਵਾਂ ਅਜੇ ਤੱਕ ਕੋਈ ਵੀ ਦੇ ਨਹੀਂ ਗਿਆ ਤੇ ਨਾ ਹੀ ਉੱਥੋਂ ਕਦੇ ਕੋਈ ਪਰਤਿਆ ਹੈ। ਉਸ ਦੀ ਕਬਰ ਉੱਪਰ ਉਕਰੇ ਲਫ਼ਜ਼ 'ਮਨੁੱਖ਼ਤਾ ਦਾ ਸਭ ਤੋਂ ਉੱਤਮ ਤੇ ਵਡਮੁੱਲਾ ਹੀਰਾ' ਆਉਣ ਵਾਲੀਆਂ ਨਸਲਾਂ ਨੂੰ, ਉਸ ਦੀਆਂ ਵਿਗਿਆਨਕ ਖ਼ੋਜਾਂ ਦੀ ਅਹਿਮੀਅਤ ਦਾ ਅਹਿਸਾਸ ਜਗਾਉਂਦਿਆਂ, ਉਸ ਦੇ ਨਕਸ਼ੇ ਕਦਮਾਂ ਤੇ ਚੱਲਣ ਲਈ ਨਵੀਆਂ ਪੀੜ੍ਹੀਆਂ ਦੇ ਪੱਬਾਂ ਵਿੱਚ ਨਵਾਂ ਉੱਦਮ ਭਰਦੀਆਂ ਰਹਿਣਗੀਆਂ।

## ਮੌਤ ਬਾਰੇ ਮੇਰਾ ਨਜ਼ਰੀਆ

*ਪਿਆਰਾ ਸਿੰਘ ਮਾਨਵ ਬਟਾਲਾ*

ਕਿਸੇ ਬਾਰੇ 'ਮਰ ਗਿਆ' ਕਹਿਣ ਨਾਲੋਂ 'ਪੂਰਾ ਹੋ ਗਿਆ' ਕਹਿਣਾ ਮੈਨੂੰ ਚੰਗਾ ਲਗਦਾ ਹੈ। 'ਪੂਰਾ ਹੋ ਗਿਆ' ਯਾਨੀ ਹੁਣ ਤਕ ਤਾਂ ਉਹ ਅਧੂਰਾ ਸੀ, ਮਰਨ ਉਪਰੰਤ ਉਹ ਪੂਰਾ ਹੋ ਗਿਆ ਅਰਥਾਤ ਸੰਪੂਰਨਤਾ ਵਿਚ ਅਲੋਪ ਹੋ ਗਿਆ। ਦੂਜੇ ਸ਼ਬਦਾਂ ਵਿਚ ਇਉਂ ਵੀ ਕਿਹਾ ਜਾ ਸਕਦਾ ਹੈ ਕਿ ਜਿਨ੍ਹਾਂ ਤੱਤਾਂ (ਹਵਾ, ਪਾਣੀ, ਅਗਨੀ, ਮਿੱਟੀ ਤੇ ਆਕਾਸ਼) ਵਿਚੋਂ ਜੀਵ ਆਇਆ ਸੀ ਉਨ੍ਹਾਂ ਵਿਚ ਹੀ ਸਮਾ ਗਿਆ। ਭਾਵੇਂ ਸਾਡੇ ਚਾਰ ਚੁਫੇਰੇ ਬੜਾ ਜ਼ਬਰਦਸਤ ਸ਼ੋਰ ਹੈ, ਨਰਕ-ਸਵਰਗ ਤੇ ਕਰਮ-ਕਾਂਡਾਂ ਦਾ ਪਰ ਤਰਕ ਦੇ ਹਿਸਾਬ ਨਾਲ ਇਹ ਗੱਲਾਂ ਮਨ-ਘੜਤ ਹਨ।

ਇਹ ਮੇਰੇ ਨਿੱਜੀ-ਖਿਆਲ ਹਨ, ਕਿਸੇ ਦੂਸਰੇ ਦਾ ਮੇਰੇ ਨਾਲ ਸਹਿਮਤ ਹੋਣਾ ਕੋਈ ਜ਼ਰੂਰੀ ਨਹੀਂ। ਹਰ ਵਿਅਕਤੀ ਆਪਣੀ ਵੱਖਰੀ ਤੇ ਵਿਲੱਖਣ ਸੋਚ ਲਈ ਆਜ਼ਾਦ ਹੈ। ਹਾਂ, ਇਹ ਜ਼ਰੂਰ ਹੈ ਕਿ ਸਾਡੇ ਕਿਸੇ ਵੀ ਕੰਮ ਨਾਲ ਕਿਸੇ ਦੂਸਰੇ ਸ਼ਖਸ਼ ਦੇ ਰਸਤੇ ਵਿਚ ਕੋਈ ਰੁਕਾਵਟ ਪੈਦਾ ਨਹੀਂ ਹੋਣੀ ਚਾਹੀਦੀ। ਓਸ਼ੋ ਨੇ ਹਰ ਵਿਅਕਤੀ ਦੀ ਨਿੱਜੀ-ਆਜ਼ਾਦੀ ਦਾ ਬੜਾ ਇਹਤਰਾਮ ਕੀਤਾ ਹੈ। ਉਸਦਾ ਤਾਂ ਇੱਥੋਂ ਤਕ ਕਹਿਣਾ ਹੈ ਕਿ ਸਾਰੀ ਕਾਇਨਾਤ ਦਾ ਇਕ ਜ਼ਰਾ ਵੀ ਦੂਸਰੇ ਜ਼ਰੇ ਵਰਗਾ ਨਹੀਂ ਹੈ ਅਤੇ ਹਰ ਜੀਵ ਜਾਂ ਚੀਜ਼ ਦੇ ਵੱਖਰੇ ਜਾਂ ਵਿਲੱਖਣ ਹੋਣ ਨੂੰ ਹੀ ਉਹ 'ਈਸ਼ਵਰਤੱਵ' ਕਹਿ ਜਾਂਦਾ ਹੈ।

ਕੁਝ ਸਮਾਂ ਪਹਿਲਾਂ ਮੈਂ ਇਹ ਸੋਚ ਕੇ ਆਪਣਾ ਸਰੀਰ (ਮਰਨ ਉਪਰੰਤ) ਸੀ. ਐਮ. ਸੀ. ਲੁਧਿਆਣਾ ਨੂੰ ਦਾਨ ਕਰ ਦਿੱਤਾ ਸੀ ਤਾਂ ਜੋ ਇਸ ਦੇ ਕੋਈ ਅੰਗ ਦੂਸਰਿਆਂ ਦੇ ਕੰਮ ਆ ਸਕਣ। ਵਰਨਾ ਡਾਕਟਰ ਬਣਨ ਵਾਲੇ ਵਿਦਿਆਰਥੀਆਂ ਦੇ ਤਾਂ ਕੰਮ ਆ ਹੀ ਜਾਏਗਾ। ਜੇ ਕੋਈ ਧਾਰਮਿਕ ਵਿਚਾਰਾਂ ਵਾਲਾ ਵਿਅਕਤੀ ਨਰਕ, ਸਵਰਗ ਜਾਂ ਧਰਮਰਾਜ ਦੇ ਸਾਹਮਣੇ ਪੇਸ਼ ਹੋਣ ਵਾਲੀ ਕਹਾਣੀ ਨੂੰ ਮੰਨਦਾ ਹੈ ਤਾਂ ਮੈਂ ਉਸਦਾ ਵਿਰੋਧੀ ਨਹੀਂ, ਉਸਨੂੰ ਉਸਦੀ ਸੋਚ ਮੁਬਾਰਕ, ਪਰ ਮੈਂ ਇਸ ਤਰ੍ਹਾਂ ਨਹੀਂ ਸੋਚਦਾ। ਮੈਨੂੰ ਦੁੱਖ ਭਰੀ ਹੈਰਾਨੀ ਹੁੰਦੀ ਹੈ ਜਦ ਮੈਂ ਸੌ ਸੌ ਸਾਲ ਦੇ ਬਜ਼ੁਰਗਾਂ ਦੀ ਮੌਤ 'ਤੇ ਔਰਤਾਂ ਨੂੰ ਪਿੱਟਦੀਆਂ ਵੇਖਦਾ ਹਾਂ। ਰੋਣ-ਧੋਣ ਦੇ ਮੈਂ ਹੱਕ ਵਿਚ ਨਹੀਂ। ਹਾਂ, ਏਨੀ ਕੁ ਸੰਭਾਵਨਾ ਦਾ ਮੈਨੂੰ ਵੀ ਅਹਿਸਾਸ ਹੈ ਕਿ ਪਰਿਵਾਰਕ ਸੁੱਖਾਂ ਨੂੰ ਮੁੱਖ ਰਖਦਿਆਂ ਹੋਇਆਂ ਕਿਸੇ ਦੇ ਵੀ ਅੱਥਰੂ ਨਿਕਲ ਸਕਦੇ ਹਨ ਪਰ ਇਹ ਸ਼ੋਰ-ਸ਼ਰਾਬੇ ਤੇ ਕਰਮ-ਕਾਂਡ ਮੈਨੂੰ ਹਰਗਿਜ਼ ਪਸੰਦ ਨਹੀਂ। ਮ੍ਰਿਤਕ-ਦੇਹ ਨੂੰ ਸ਼ਮਸ਼ਾਨਘਾਟ ਵੱਲ ਲਿਜਾਂਦਿਆਂ ਕੁਝ ਦੂਰ ਜਾ ਕੇ ਅਰਥੀ ਦੀ ਦਿਸ਼ਾ ਬਦਲਣੀ, ਪਾਣੀ ਨਾਲ ਭਰਿਆ ਮਿੱਟੀ ਦਾ ਭਾਂਡਾ ਭੰਨਣਾ, ਅਤੇ ਮਿਰਤਕ ਨੂੰ ਸੰਸਕਾਰ ਤੋਂ ਪਹਿਲਾਂ ਔਰਤਾਂ ਵੱਲੋਂ ਮੱਥੇ ਟੇਕਣੇ ਤੇ ਪੈਸੇ ਚੜ੍ਹਾਉਣੇ, ਇਹ ਸਾਰਾ ਕਰਮ-ਕਾਂਡ ਫਜ਼ੂਲ ਹੈ। ਚੌਥਾ, ਭੋਗ ਅਤੇ ਵਗ਼ੈਰਾ ਪ੍ਰੋਹਿਤ ਜਮਾਤ ਦੀ ਬਣਾਈ ਹੋਈ ਸ਼ਰਾਅ-ਸ਼ਰੀਅਤ ਹੈ ਜਿਸਨੂੰ ਮੈਂ ਬੇਲੋੜਾ ਮੰਨਦਾ ਹਾਂ।

ਮੇਰੀ ਅੰਤਿਮ ਇੱਛਾ ਹੈ ਕਿ ਮੇਰੀ ਮ੍ਰਿਤਕ-ਦੇਹ ਵਾਲੀ ਗੱਡੀ ਨੂੰ ਸੀ. ਐਮ. ਸੀ. ਲੁਧਿਆਣਾ ਵੱਲ ਤੋਰਨ ਲੱਗਿਆ, ਇਕ ਅੱਖ਼ ਵੀ ਨਮ ਨਹੀਂ ਹੋਣੀ ਚਾਹੀਦੀ ਕਿਉਂਕਿ ਉਸ ਦਿਨ ਮੈਂ 'ਅਧੂਰੇ' ਤੋਂ ਪੂਰਾ ਹੋ ਗਿਆ ਹੋਵਾਂਗਾ ਅਤੇ ਪੂਰਾ ਵੀ ਭਰਪੂਰ ਜੀਵਨ ਮਾਨਣ ਤੋਂ ਬਾਦ ਹੋਇਆ ਹੋਵਾਂਗਾ। ਇਸ ਸ਼ੁਭ-ਮੌਕੇ ਤੇ ਮੇਰੀ 'ਆਤਮਿਕ-ਸ਼ਾਂਤੀ' ਲਈ ਕਿਸੇ ਅਰਦਾਸ ਦੀ ਲੋੜ ਨਹੀਂ। ਮੈਂ ਚਾਹਾਂਗਾ ਕਿ ਮੇਰੀ ਮੌਤ ਨਾਲ ਕੋਈ ਵੀ ਧਾਰਮਿਕ-ਰਸਮ ਨਾ ਜੋੜੀ ਜਾਏ, ਬਲਕਿ ਜੇ ਹੋ ਸਕੇ ਤਾਂ ਬੈਂਡ ਵਾਲੇ ਕਿਸ਼ੋਰ ਕੁਮਾਰ ਦੇ ਗਾਏ ਹੋਏ ਹੇਠਾਂ ਦਰਜ ਗੀਤ ਦੀ ਧੁਨ ਜ਼ਰੂਰ ਵਜਾਉਣ :

ਜ਼ਿੰਦਗੀ ਇਕ ਸਫਰ ਹੈ ਸੁਹਾਨਾ, ਯਹਾਂ ਕੱਲ ਕਿਆ ਹੋ ਕਿਸ ਨੇ ਜਾਣਾ।

ਹੱਸਤੇ ਗਾਤੇ ਜਹਾਂ ਸੇ ਗੁਜ਼ਰ, ਦੁਨੀਆਂ ਕੀ ਤੂ ਪਰਵਾਹ ਨਾ ਕਰ, ਮੁਸਕਰਾਤੇ ਹੂਏ ਦਿਨ ਬਿਤਨਾ, ਯਹਾਂ...

ਮੌਤ ਆਨੀ ਹੈ ਆਏਗੀ ਇਕ ਦਿਨ, ਜਾਨ ਜਾਨੀ ਹੈ ਜਾਏਗੀ ਇਕ ਦਿਨ, ਐਸੀ ਬਾਂਤੋਂ ਸੇ ਕਿਆ ਘਬਰਾਨਾ,

ਯਹਾਂ ਕੱਲ ਕਿਆ ਹੋ ਕਿਸ ਨੇ ਜਾਨਾ...।

### ਪੌੜਾਂ

ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਬਰਮਿੰਘਮ ਦੇ ਆਗੂ ਸਚਦੇਵ ਵਿਰਦੀ ਵੱਲੋਂ ਆਪਣੀ ਮਾਤਾ ਜੀ ਦੀ ਪਹਿਲੀ ਬਰਸੀ ਸਾਦੇ ਢੰਗ ਨਾਲ ਮਨਾਈ ਗਈ ਤੇ ਉਹਨਾਂ ਦੀ ਯਾਦ ਵਿੱਚ ਆਪਣੇ ਜੱਦੀ ਪਿੰਡ ਕੋਟ ਗਰੇਵਾਲ (ਜਲੰਧਰ) ਦੇ ਸਰਕਾਰੀ ਪ੍ਰਾਇਮਰੀ ਸਕੂਲ ਵਿਖੇ ਪੌਦੇ ਲਗਵਾਏ। ਨਾਲ ਹੀ ਸੁਸਾਇਟੀ ਦੀ ਫ਼ਗਵਾੜਾ ਇਕਾਈ ਨੂੰ 500 ਰੁਪਏ ਸਹਾਇਤਾ ਦਿੱਤੀ ਗਈ।





**? ਇਹ ਅਕਾਸ਼ ਗੰਗਾ ਸਾਡੇ ਸੂਰਜ ਮੰਡਲ ਵਿਚ ਇੱਕ ਕਿਣਕੇ ਤੋਂ ਵੱਧ ਨਹੀਂ।**

➢ ਇਸ ਅਕਾਸ਼ ਗੰਗਾ ਵਿਚ ਸਾਡਾ ਸੂਰਜ ਮੰਡਲ ਇੱਕ ਕਿਣਕੇ ਤੋਂ ਵੱਧ ਨਹੀਂ । ਉਪਰੋਕਤ ਸਹੀ ਵਰਸ਼ਨ (underlined) ਹੀ ਲਿਖਿਆ ਹੋਇਆ ਹੈ । ਉਪਰੋਕਤ underlined ਸਤਰ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸੂਰਜ ਮੰਡਲ (ਛੋਟਾ) ਅਕਾਸ਼ ਗੰਗਾ (ਵੱਡੇ ਅਕਾਰ ਦੀ) ਵਿਚ ਸਹਿਜੇ ਹੀ ਸਮਾ ਸਕਦਾ ਹੈ ।

**? ਦੁਬਿਧਾ ਹੈ ਕਿ ਸਾਡੀ ਆਕਾਸ਼ ਗੰਗਾ ਪੁਲਾੜ ਵਿਚ ਮੌਜੂਦ ਆਕਾਸ਼ ਗੰਗਾਵਾਂ ਵਿਚੋਂ ਇੱਕ ਹੀ ਹੈ ?**

➢ ਬ੍ਰਹਿਮੰਡ ਵਿਚ ਅਕਾਸ਼ ਗੰਗਾਵਾਂ ਝੁਰਮਟਾਂ (clusters) ਦੇ ਰੂਪ ਵਿਚ ਵਿਚਰਦੀਆਂ ਹਨ। ਅਕਾਸ਼ ਗੰਗਾਵਾਂ ਦੇ ਇੱਕ ਝੁਰਮਟ ਵਿਚ 10 ਤੋਂ ਲੈ ਕੇ ਕਈ ਹਜ਼ਾਰ ਅਕਾਸ਼ ਗੰਗਾਵਾਂ ਮੌਜੂਦ ਹੋ ਸਕਦੀਆਂ ਹਨ। ਸਾਡੀ ਅਕਾਸ਼ ਗੰਗਾ (ਦੂਧੀਆ ਰਾਹ ਜਾਂ ਮਿਲਕੀ ਵੇਅ) ਅਕਾਸ਼ ਗੰਗਾਵਾਂ ਦੇ ਇੱਕ ਛੋਟੇ ਝੁਰਮਟ ਦਾ ਇੱਕ ਅੰਗ ਹੈ । ਇਸ ਝੁਰਮਟ ਵਿਚ ਲਗਭਗ 20 ਅਕਾਸ਼ ਗੰਗਾਵਾਂ ਮੌਜੂਦ ਹਨ ।

ਅਕਾਸ਼ ਗੰਗਾਵਾਂ ਦੀ ਵਿਸ਼ਾਲਤਾ ਕਾਰਨ ਧਰਤੀ ਤੋਂ ਉਨ੍ਹਾਂ ਦੀ ਗਿਣਤੀ ਸ਼ੁੱਧ ਰੂਪ ਵਿਚ ਕਰ ਸਕਣਾ ਅਜੇ ਸੰਭਵ ਨਹੀਂ ਹੋ ਸਕਿਆ । ਅਕਾਸ਼ ਗੰਗਾਵਾਂ ਦਾ ਮਿਲਕੀ ਵੇ ਸਭ ਤੋਂ ਨੇੜਲਾ ਝੁਰਮਟ ਵਿਰਗੋ ਤਾਰਾ ਸਮੂਹ (ਝੁਰਮਟ) ਬਣਤਰ ਹੈ ਜੋ ਕਿ ਲਗਭਗ 4 ਕਰੋੜ ਰੋਸ਼ਨੀ ਸਾਲ ਦੂਰ ਹੈ । ਇਸ ਅਕਾਸ਼ ਗੰਗਾਵੀ ਝੁਰਮਟ ਵਿਚ ਕਈ ਹਜ਼ਾਰ ਗੰਗਾਵਾਂ ਮੌਜੂਦ ਹਨ ।

**? ਜੇਕਰ ਅਕਾਸ਼ ਗੰਗਾਵਾਂ ਰੌਸ਼ਨੀ ਦੀ ਚਾਲ ਜੋ ਕਿ ਤਿੰਨ ਲੱਖ ਕਿਲੋਮੀਟਰ ਪ੍ਰਤੀ ਸੈਕਿੰਡ ਹੈ ਦੇ ਹਿਸਾਬ ਇੱਕ ਦੂਜੀ ਤੋਂ ਦੂਰ ਜਾ ਰਹੀਆਂ ਹਨ ਫਿਰ ਇਹ ਦਿਖਾਈ ਕਿਵੇਂ ਦਿੰਦੀਆਂ ਹਨ ?**

➢ ਅਕਾਸ਼ ਗੰਗਾਵਾਂ ਬਹੁਤ ਵਧੇਰੇ ਗਤੀ ਨਾਲ ਚਲ ਰਹੀਆਂ ਹਨ। ਸਾਡੀ ਅਕਾਸ਼ ਗੰਗਾ (Milky way) ਸੂਰਜ ਮੰਡਲ ਸਮੇਤ ਆਪਣੇ ਕੇਂਦਰ ਗਿਰਦ ਲਗਭਗ 224 ਕਿਲੋਮੀਟਰ ਪ੍ਰਤੀ ਸੈਕਿੰਡ ਦੀ ਰਫਤਾਰ ਨਾਲ ਘੁੰਮ ਰਹੀ ਹੈ ।

ਵਿਰਗੋ ਤਾਰਾ ਸਮੂਹ ਜਾਂ ਝੁਰਮਟ ਵਿਚ ਮੌਜੂਦ ਅਕਾਸ਼ ਗੰਗਾਵਾਂ 1120 ਕਿਲੋਮੀਟਰ ਪ੍ਰਤੀ ਸੈਕਿੰਡ ਦੀ ਰਫ਼ਤਾਰ ਨਾਲ ਚੱਲ ਰਹੀਆਂ ਹਨ। ਉਹ ਅਕਾਸ਼ ਗੰਗਾਵਾਂ ਜੋ ਸਾਡੀ ਆਕਾਸ਼ ਗੰਗਾ ਤੋਂ ਲਗਭਗ 5 ਅਰਬ ਰੌਸ਼ਨੀ ਸਾਲ ਦੂਰ ਹਨ, ਉਹ ਇੱਕ ਲੱਖ 44 ਹਜਾਰ ਕਿਲੋਮੀਟਰ ਪ੍ਰਤੀ ਸੈਕਿੰਡ ਦੀ ਰਫਤਾਰ ਨਾਲ ਚੱਲ ਰਹੀਆਂ ਹਨ । ਤਾਰਾ ਵਿਗਿਆਨੀਆਂ ਦਾ ਵਿਚਾਰ ਹੈ ਕਿ ਉਹ ਅਕਾਸ਼ ਗੰਗਾਵਾਂ ਜੋ ਸਾਥੋਂ 10 ਅਰਬ ਰੌਸ਼ਨੀ ਸਾਲ ਦੂਰੀ ਤੇ ਹਨ ਉਹ ਸਾਥੋਂ ਰੌਸ਼ਨੀ ਦੀ ਰਫਤਾਰ ਨਾਲ ਦੂਰ ਜਾ ਰਹੀਆਂ ਹਨ । ਭਾਵ ਉਨ੍ਹਾਂ ਅਕਾਸ਼ ਗੰਗਾਵਾਂ ਦੀ ਰਫ਼ਤਾਰ ਤਿੰਨ ਲੱਖ ਕਿਲੋਮੀਟਰ ਪ੍ਰਤੀ ਸੈਕਿੰਡ ਹੋਣ ਦਾ ਅੰਦਾਜ਼ਾ ਹੈ । ਸਪਸ਼ਟ ਹੈ ਕਿ ਇਨ੍ਹਾਂ ਅਕਾਸ਼ ਗੰਗਾਵਾਂ ਤੋਂ ਭੇਜੀ ਗਈ ਰੌਸ਼ਨੀ ਸਾਡੇ ਤੱਕ ਨਹੀਂ ਪਹੁੰਚ ਸਕਦੀ। ਇਸ ਲਈ ਇਨ੍ਹਾਂ ਅਕਾਸ਼ ਗੰਗਾਵਾਂ ਨੂੰ ਨਹੀਂ ਦੇਖ ਸਕਦੇ ।

ਇਨ੍ਹਾਂ ਤੇਜ਼ ਰਫਤਾਰ ਅਕਾਸ਼ ਗੰਗਾਵਾਂ ਵਿਚੋਂ ਅਸੀਂ ਸਿਰਫ ਉਨ੍ਹਾਂ ਅਕਾਸ਼ ਗੰਗਾਵਾਂ ਨੂੰ ਹੀ ਦੇਖ ਸਕਦੇ ਹਾਂ ਜੋ ਰੌਸ਼ਨੀ ਦੀ ਰਫਤਾਰ ਨਾਲੋਂ ਬਹੁਤ ਘੱਟ, ਘੱਟ ਜਾਂ ਥੋੜਾ ਘੱਟ ਤੇਜੀ ਨਾਲ ਚੱਲ ਰਹੀਆਂ ਹੋਣ। ਇਸੇ ਲਈ ਤਾਂ ਤਾਰਾ ਵਿਗਿਆਨੀ 'ਬ੍ਰਹਿਮੰਡ' ਦੀ ਥਾਂ ਪ੍ਰੇਖਣਯੋਗ (observable) ਬ੍ਰਹਿਮੰਡ ਦੀ ਗੱਲ ਕਰਦੇ ਹਨ । ਭਾਵ ਜੋ ਬ੍ਰਹਿਮੰਡ ਦਾ ਹਿੱਸਾ ਪ੍ਰੇਖਣਯੋਗ ਹੈ, ਬ੍ਰਹਿਮੰਡ ਉਸ ਤਾਂ ਹੋਰ ਵੀ ਵਿਸ਼ਾਲ ਹੋਣ ਦਾ ਅੰਦਾਜ਼ਾ ਹੈ।

ਤਾਰਾ ਵਿਗਿਆਨੀ ਸਪੈਕਟਰੋਸਕੋਪ ਦੀ ਵਰਤੋਂ ਨਾਲ, ਅਕਾਸ਼ ਗੰਗਾਵਾਂ ਤੋਂ ਆ ਰਹੀ ਰੌਸ਼ਨੀ ਦੇ ਵਰਣ ਪਦ ਦਾ ਵਿਸ਼ਲੇਸ਼ਣ ਕਰਕੇ ਉਨ੍ਹਾਂ ਦੀ ਰਫਤਾਰ ਤੇ ਉਨ੍ਹਾਂ ਦੇ ਸਾਡੇ ਵੱਲ ਆਉਣ ਜਾਂ ਸਾਥੋਂ ਦੂਰ ਜਾਣ ਦੀ ਦਿਸ਼ਾ ਦਾ ਨਿਰਧਾਰਣ ਕਰਦੇ ਹਨ ।

**? ਇਸ ਰਫ਼ਤਾਰ ਨਾਲ ਅਸੀਂ ਆਕਾਸ਼ ਗੰਗਾਵਾਂ ਉਪਰ ਕਿਸੇ ਤਰ੍ਹਾਂ ਦੀ ਤਬਦੀਲੀ ਬਾਰੇ ਕਿਵੇਂ ਜਾਣਾਂਗੇ ?**

➢ ਕਿਉਂ ਜੋ ਤਿੰਨ ਲੱਖ ਕਿਲੋਮੀਟਰ ਰਫ਼ਤਾਰ ਨਾਲ ਚੱਲਣ ਵਾਲੀਆਂ ਅਕਾਸ਼ ਗੰਗਾਵਾਂ ਨੂੰ ਮੌਜੂਦਾ ਢੰਗਾਂ ਨਾਲ ਦੇਖ ਸਕਣਾ ਸੰਭਵ ਨਹੀਂ ਹੋ ਸਕਿਆ । ਇਸ ਲਈ ਇਨ੍ਹਾਂ ਉਪਰ ਕਿਹੋ ਜਿਹੀ ਤਬਦੀਲੀ ਵਾਪਰ ਰਹੀ ਹੈ, ਦਾ ਅਜੇ ਮਾਹਿਰਾਂ ਨੂੰ ਵੀ ਪਤਾ ਨਹੀਂ ਲੱਗ ਸਕਿਆ ।

### ਨਵੀਂ ਭਾਰੀ ਬਲੈਕਹੋਲ ਲੱਭੀ

ਸਇੰਸਦਾਨਾਂ ਨੇ ਅੱਜ ਤੱਕ ਲੱਭੀਆਂ ਬਲੈਕ ਹੋਲਾਂ ਤੋਂ ਵੱਡੀ ਬਲੈਕ ਹੋਲ ਧਰਤੀ ਤੋਂ 27 ਲੱਖ ਲਾਈਟ ਵਰ੍ਹੇ ਦੂਰ, ਸੂਰਜ ਦੇ ਭਾਰ ਤੋਂ 15.65 ਭਾਰੀ ਬਲੈਕਹੋਲ ਲੱਭੀ ਹੈ । ਇਹ ਬਲੈਕਹੋਲ ਮੈਸੀਅਰ 33 ਨਾਂ ਦੀ ਗਲੈਕਸੀ ਵਿਚ ਹੈ ਅਤੇ ਇਕ ਬਹੁਤ ਵੱਡਾ ਤਾਰਾ ਜੋ ਸੂਰਜ ਤੋ 70 ਗੁਣਾ ਭਾਰੀ ਹੈ ਇਸਦਾ ਸਾਥੀ ਹੈ । ਖ਼ੋਜੀਆਂ ਦੀ ਟੀਮ ਜਿਸ ਦੀ ਅਗਵਾਈ ਕੈਲੀਫੋਰਨੀਆਂ ਦੀ ਸਾਨ ਡੀਂਗੋ ਯੂਨੀਵਰਸਿਟੀ ਦੇ ਜੇਰੋਮ ਉਰੋਜ਼ ਕਰ ਰਹੇ ਸਨ ਨੇ ਇਹ ਖੋਜ ਕੀਤੀ ਹੈ ।

ਆਮ ਤੌਰ ਤੇ ਸਟੈਲਰ ਬਲੈਕ ਹੋਲਜ਼ ਦਾ ਭਾਰ ਸੂਰਜ ਦੇ ਭਾਰ ਤੋਂ 1.44 ਗੁਣਾ (ਚੰਦਰਸ਼ੇਖਰ ਲਿਮਿਟ) ਤੋਂ ਲੈ ਕੇ 10 ਗੁਣਾ ਤੱਕ ਹੋ ਸਕਦਾ ਹੈ ਪਰ ਇਸ ਬਲੈਕਹੋਲ ਦਾ ਭਾਰ ਸੂਰਜ ਤੋਂ 15.65 ਗੁਣਾ ਹੋਣਾ ਇਕ ਬਹੁਤ ਅਚੰਭੇ ਵਾਲੀ ਗੱਲ ਹੈ ਅਤੇ ਇਸ ਬਾਰੇ ਖੋਜ ਹੋ ਰਹੀ ਹੈ ਕਿ ਇਹ ਕਿਵੇਂ ਸੰਭਵ ਹੋਇਆ । ਆਮ ਤੌਰ ਤੇ ਸਟੈਲਰ ਬਲੈਕ ਹੋਲਜ਼ ਦਾ ਭਾਰ ਸੂਰਜ ਦੇ ਭਾਰ ਤੋਂ 3 ਤੋਂ 14 ਗੁਣਾ ਦੇਖਿਆ ਗਿਆ ਹੈ ਜੋ ਤਾਰਿਆਂ ਦੇ ਖਤਮ ਹੋਣ ਤੋਂ ਬਾਅਦ ਬਣਦੀਆਂ ਹਨ ।

ਸਾਇੰਸਦਾਨਾਂ ਮੁਤਾਬਿਕ ਭਾਰ ਦੇ ਅਨੁਮਾਨ ਵਿੱਚ ਸੂਰਜ ਦੇ ਭਾਰ ਦਾ 145 ਗੁਣਾ ਵੱਧ ਤੋਂ ਵੱਧ ਫ਼ਰਕ ਹੋ ਸਕਦਾ ਹੈ ਕਿਉਂਕਿ ਇੱਕ ਬਲੈਕ ਹੋਲ ਨੇ ਇੱਕ ਕਾਰੇ ਨਾਲ ਬਾਈਨਰੀ ਇਕਲਿਪਸਿੰਗ ਜੋੜਾ ਬਣਾਇਆ ਹੋਇਆ ਹੈ ਅਤੇ ਇਹ ਧਰਤੀ ਤੋਂ ਦੇਖਿਆ ਇਸ ਜੋੜੇ ਦਾ ਤਾਰਾ ਬਲੈਕ ਹੋਲ ਦੇ ਔਂਗਿਉਂ ਹਰ ਤਿੰਨ ਦਿਨਾਂ ਬਾਅਦ ਗੁਜਰਦਾ ਹੈ ਅਤੇ ਇਸ ਬਲੈਕ ਹੋਲ ਤੋਂ ਨਿਕਲਣ ਵਾਲੀਆਂ ਐਕਸ ਰੇਆਂ ਨੂੰ ਗ੍ਰਹਿਣ ਲਾ ਦਿੰਦਾ ਹੈ ਜਿਸ ਕਰਕੇ ਇਸ ਦੇ ਭਾਰ ਦਾ ਅਨੁਮਾਨ ਠੀਕ ਠੀਕ ਲਾਇਆ ਜਾ ਸਕਿਆ ਹੈ ।

## ਡਾਇਨਾਸਾਰ ਕਿਵੇਂ ਖਤਮ ਹੋਏ?

ਸਾਇੰਸਦਾਨਾਂ ਨੇ ਪਤਾ ਲਾਇਆ ਹੈ ਕਿ 6 ਕਰੋੜ 50 ਲੱਖ ਸਾਲ ਪਹਿਲਾਂ ਸੂਰਜ ਦੁਆਲੇ ਘੁੰਮ ਰਹੇ ਉਲਕਾ ਪਿੰਡਾਂ ਦੀ ਪੱਟੀ ਵਿੱਚ ਦੋ ਕਾਫ਼ੀ ਵੱਡੇ ਅਕਾਰ ਦੇ ਉਲਕਾ ਪਿੰਡਾਂ ਬਾਪਟਿਸਟਿਨਾ ਜੋ ਲਗਭਗ 11' ਕਿਲੋ ਮੀਟਰ ਚੌੜਾ ਸੀ ਅਤੇ ਦੂਸਰਾ ਜੋ ਲਗਭਗ 60 ਕਿਲੋ ਮੀਟਰ ਚੌੜਾ ਸੀ ਵਿਚਕਾਰ ਭਿੜੰਤ ਕਾਰਣ ਉਤਪੰਨ ਹੋਏ ਲੱਖਾਂ ਟੁਕੜਿਆਂ ਵਿਚੋਂ ਇੱਕ ਧਰਤੀ 'ਤੇ ਡਿਗਣ ਕਾਰਣ ਹੋਇਆ। ਇਹ ਭਿੜੰਤ ਅੱਜ ਤੋਂ ਲਗਭਗ 16 ਕਰੋੜ ਸਾਲ ਪਹਿਲਾਂ ਹੋਈ ਸੀ ਅਤੇ ਇਸ ਨਾਲ 300 ਟੁੱਕੜੇ 10 ਕਿਲੋ ਮੀਟਰ ਤੱਕ ਦੇ ਅਤੇ 1,4,0,000 ਟੁਕੜੇ 1 ਕਿਲੋ ਮੀਟਰ ਜਾਂ ਵੱਡੇ ਅਕਾਰ ਦੇ ਬਣੇ। ਜਿਨ੍ਹਾਂ ਵਿਚੋਂ ਲਗਭਗ ਪੰਜਾਂ ਵਿਚੋਂ ਇਕ, ਇਸ ਉਲਕਾ ਬੈਲਟ ਵਿੱਚੋਂ ਬਾਹਰ ਆਇਆ ਤੇ ਸਣੇ ਧਰਤੀ, ਕਈ ਹੋਰ ਗ੍ਰਹਿਆਂ ਨਾਲ ਜਾ ਟਕਰਾਇਆ।

ਇਨ੍ਹਾਂ ਵਿਚੋਂ ਕਈ, ਚੰਦਰਮਾ, ਵੀਨਸ ਅਤੇ ਮਾਰਸ ਨਾਲ ਜਾ ਟਕਰਾਏ ਤੇ ਇੰਨਾਂ ਦਾ ਚਿਹਰਾ-ਮੋਹਰਾ ਦਾਗ਼ੀ ਕਰ ਦਿੱਤਾ। ਸਾਇੰਸਦਾਨਾਂ ਦੇ ਵਿਚਾਰ ਵਿਚ ਚੰਦਰਮਾ ਤੇ ਬਣਿਆ 'ਟਾਈਕੋ' ਨਾਮ ਕਰੇਟਰ (ਇੱਕ ਕੋਣਕਾਰ ਟੋਇਆ) ਜੋ 85 ਕਿਲੋਮੀਟਰ ਚੌੜਾ ਹੈ, ਉਹ ਵੀ ਇਸ ਟਕਰਾ ਵਿਚੋਂ ਪੈਦਾ ਹੋਏ ਇੱਕ ਟੁਕੜੇ ਦੇ ਟਕਰਾ ਨਾਲ ਬਣੇ ਹੋਣ ਦੀ ਸੰਭਾਵਨਾ ਹੈ।

ਇਨ੍ਹਾਂ ਹੀ ਟੁਕੜਿਆਂ ਵਿਚੋਂ ਇੱਕ ਟੁਕੜਾ, ਅੱਜ ਤੋਂ ਲਗਭਗ 6 ਕਰੋੜ 50 ਲੱਖ ਵਰ੍ਹੇ ਪਹਿਲਾਂ ਮੈਕਸੀਕੋ ਦੇ ਯੁਕਾਤਾਨ ਪੈਲਿਨਸੂਨੇ ਵਿਚ ਚਿੱਕਸੂਲੁਬ ਵਿਖੇ ਡਿੱਗਿਆ ਅਤੇ 180 ਕਿਲੋਮੀਟਰ ਵਿਆਸ ਦਾ ਕਰੇਟਰ ਬਣਾਇਆ। ਸਾਇੰਸਦਾਨ ਨੇ ਇਸ ਟੁਕੜੇ ਦਾ ਬਾਪਟਿਸਟਿਨਾ ਉਲਕਾ ਪਿੰਡ ਦਾ ਹਿੱਸਾ ਹੋਣ ਦਾ ਅਨੁਮਾਨ ਉਸ ਉਲਕਾ ਪਿੰਡ ਦੀ ਰਹਿੰਦ-ਖੂੰਹਦ ਅਤੇ ਬਾਪਟਿਸਟਿਨਾ ਦੇ ਨਾਲ ਫਿੱਟ ਹੁੰਦੇ ਹਜ਼ਾਰਾ ਛੋਟੇ ਉਲਕਾ ਪਿੰਡਾਂ, ਜੋ ਬਾਪਟਿਸਟਿਨਾ ਦੇ ਹੀ ਗ੍ਰਹਿ ਪੱਥ ਤੇ ਚੱਲ ਰਹੇ ਹਨ, ਦੇ ਅਧਿਐਨ ਤੋਂ ਲਾਇਆ ਹੈ।

ਜਦੋਂ ਇਹ ਉਲਕਾ ਪਿੰਡ ਦਾ ਟੁਕੜਾ ਧਰਤੀ ਨਾਲ ਟਕਰਾਇਆ ਹੋਵੇਗਾ ਤਾਂ ਉਸ ਨਾਲ ਭਿਆਨਕ ਅੱਗਾਂ ਲੱਗੀਆਂ ਹੋਣਗੀਆਂ ਅਤੇ ਏਨਾ ਧੂੰਆਂ ਤੇ ਧੂੜ ਅਸਮਾਨ ਵਿਚ ਖਿੰਡ ਗਿਆ ਹੋਵੇਗਾ ਕਿ ਸੂਰਜ ਦੀ ਰੌਸ਼ਨੀ ਕੱਟੀ ਗਈ, ਧਰਤੀ ਯੱਖ਼ ਠੰਡੀ ਹੋ ਗਈ ਤੇ ਸਭ ਕੁਝ ਜੋ ਹਰਾ ਸੀ ਮਰ ਗਿਆ ਤੇ ਇਸ ਉਪਰ ਨਿਰਭਰ ਜੀਵ ਜੰਤੂ ਵੀ ਇਸ ਧਰਤੀ ਤੋਂ ਬਿਲਕੁਲ ਨਾਸ਼ ਹੋ ਗਏ। ਸਿਰਫ਼ ਉਹੀ ਜੀਵ ਜੋ ਇਸ ਮਹਾਂ ਪਰਲੋ ਨਾਲ ਸਿੱਝ ਸਕੇ ਬਚੇ ਰਹਿ ਗਏ। ਇਹ ਖ਼ੋਜ ਤਿੰਨ ਅਮਰੀਕੀ ਚੈੱਕ ਖੋਜੀ ਟੀਮ — ਵਿਲੀਅਮ ਬੋਟਕੇ, ਡੇਵਿਡ ਵੋਕਰੌਲਿਕੀ ਅਤੇ ਡੇਵਿਡ ਨੇਸਵੋਰਨੀ ਦੀ ਟੀਮ ਨੇ ਕਲੋਰਾਡੋ ਦੀ ਸਾਊਥਵੇਸਟ ਰੀਸਰਚ ਇੰਸਟੀਚਿਊਟ ਵਿਖੇ ਕੀਤੀ ਹੈ।

ਕਿਸੇ ਵੇਲੇ ਧਰਤੀ ਤੇ ਰਾਜ ਕਰਨ ਵਾਲੇ ਡਾਇਨਾਸਾਰ ਇਸ ਸਮੇਂ ਦੇ ਆਸਪਾਸ (ਅੱਜ ਤੋਂ 6 ਕਰੋੜ 50 ਲੱਖ ਸਾਲ ਵਰ੍ਹੇ) ਪਹਿਲਾਂ ਧਰਤੀ ਤੋਂ ਅਲੋਪ ਹੋ ਗਏ ਇਸ ਲਈ ਉਨ੍ਹਾਂ ਮੁਤਾਬਿਕ ਧਰਤੀ ਤੋਂ ਵਿਨਾਸ਼ ਨੂੰ, ਇਸ ਉਲਕਾ ਪਿੰਡ ਦੇ ਧਰਤੀ ਦੇ ਟਕਰਾਉਣ ਨਾਲ ਜੋੜਿਆ ਜਾ ਸਕਦਾ ਹੈ।

## ਹਵਾ ਵਿੱਚੋਂ ਪਾਣੀ

ਆਈਲੈਂਡ ਸਕਾਈ ਨਾਮੀਂ ਇੱਕ ਆਸਟਰੇਲੀਅਨ ਕੰਪਨੀ ਨੇ ਇੱਕ ਅਜਿਹੀ ਮਸ਼ੀਨ ਤਿਆਰ ਕੀਤੀ ਹੈ ਜੋ ਹਵਾ ਵਿਚੋਂ ਪੀਣ ਯੋਗ ਪਾਣੀ ਤਿਆਰ ਕਰ ਸਕਦੀ ਹੈ। ਮਸ਼ੀਨ ਦੇ ਦੋ ਮਾਡਲ ਹਨ ਸਕਾਈਵਾਟਰ-14 ਜਲਦੀ ਮਾਰਕੀਟ ਵਿਚ ਆ ਰਹੀ ਹੈ। ਇਹ ਮਸ਼ੀਨ ਘਰਾਂ ਅਤੇ ਦਫਤਰਾਂ ਵਾਸਤੇ ਪੀਣ ਤੇ ਨਹਾਉਣ ਯੋਗ ਮਾਤਰਾ ਵਿਚ ਪਾਣੀ ਇਕੱਠਾ ਕਰਨ ਯੋਗ ਹੈ।

ਹਵਾ ਵਿੱਚੋਂ ਪਾਣੀ ਪੈਦਾ ਕਰਨ ਵਾਲੀਆਂ ਮਸ਼ੀਨਾਂ ਅੱਜ ਵੀ ਹਨ ਪਰ ਇਹ ਬਹੁਤ ਜ਼ਿਆਦਾ ਊਰਜਾ ਵਰਤ ਕੇ ਘੱਟ ਪਾਣੀ ਬਣਾਉਂਦੀਆਂ ਹਨ ਜਦ ਕਿ ਨਵੀਂ ਆ ਰਹੀ ਮਸ਼ੀਨ ਘੱਟ ਊਰਜਾ ਵਰਤ ਕੇ ਵੱਧ ਤੇ ਸ਼ੁੱਧ ਪਾਣੀ ਤਿਆਰ ਕਰੇਗੀ।

ਇਹ ਮਸ਼ੀਨ ਹਵਾ ਵਿਚਲੇ ਪਾਣੀ ਵਾਸ਼ਪਾਂ ਨੂੰ ਪਾਣੀ ਵਿੱਚ ਬਦਲਦੀ ਹੈ। ਪਹਿਲਾਂ ਹਵਾ ਫਿਲਟਰ ਕਰਦੀ ਹੈ ਫਿਰ ਹਵਾ ਵਿਚੋਂ ਪਾਣੀ (ਨਮੀਂ) ਬਾਹਰ ਕੱਢ ਲੈਂਦੀ ਹੈ। ਕਾਰਬਨ ਫਿਲਟਰ ਰਾਹੀਂ ਪਾਣੀ ਲੰਘਾ ਕੇ ਇਸਦਾ ਸਵਾਦ ਠੀਕ ਕੀਤਾ ਜਾਂਦਾ ਹੈ ਅਤੇ ਅਖ਼ੀਰ ਇੱਕ ਨਾਲੀ ਰਾਹੀਂ ਓਜ਼ੋਨ ਗੈਸ ਲੰਘਾ ਕੇ ਇਸ ਨੂੰ ਜਰਮ ਰਹਿਤ ਕਰਕੇ ਪੀਣ ਯੋਗ ਬਣਾਉਂਦੀ ਹੈ। ਪਾਣੀ ਇਕੱਠਾ ਕਰਨ ਵਾਸਤੇ 'ਡੀਊ ਪੁਆਇੰਟ' ਵਿਧੀ ਦੀ ਵਰਤੋਂ ਕੀਤੀ ਜਾਂਦੀ ਹੈ।

## ਕਿਲੋ ਤੋਂ ਘੱਟ ਵਜ਼ਨੀ ਅਲਟਰਾ ਸਾਂਊਂਡ ਮਸ਼ੀਨ

ਮਾਰਕੀਟ ਵਿਚ ਛੇਤੀ ਹੀ ਇਕ ਬਹੁਤ ਛੋਟੀ ਤੇ ਇੱਕ ਕਿਲੋ ਤੋਂ ਘੱਟ ਵਜਨ ਦੀ ਅਲਟਰਾਸਾਊਂਡ ਸਕੈਨ ਮਸ਼ੀਨ ਆ ਰਹੀ ਹੈ। ਇਸ ਨੂੰ ਲਹੂ ਨਾੜੀ ਦੇ ਉਪਰ ਲੈ ਕੇ ਦੇਖਿਆ ਜਾ ਸਕਦਾ ਹੈ ਕਿ ਨਾੜੀ ਵਿਚ ਪਲੇਕ (ਜਿਸ ਨਾਲ ਖੂਨ ਦੀਆਂ ਨਾੜੀਆਂ ਭੀੜੀਆਂ ਹੋ ਜਾਂਦੀਆਂ ਹਨ ਤੇ ਬੰਦ ਵੀ ਹੋ ਜਾਂਦੀਆਂ ਹਨ) ਜੰਮੀ ਹੋਈ ਹੈ ਕਿ ਨਹੀਂ। ਇਸ ਤੋਂ ਇਹ ਪਤਾ ਲੱਗ ਸਕੇਗਾ ਕਿ ਕੀ ਦਿਲ ਦੀਆਂ ਨਾੜੀਆਂ ਵੀ ਭੀੜੀਆਂ ਹੋ ਗਈਆਂ ਹਨ ਅਤੇ ਦਿਲ ਦਾ ਦੌਰਾ ਪੈਣ ਦੀਆਂ ਸੰਭਾਵਨਾਵਾਂ ਤਾਂ ਨਹੀਂ।

ਇਸ ਮਸ਼ੀਨ ਦੀ ਉਪਯੋਗਤਾ ਇਸ ਗੱਲ ਤੋਂ ਵੀ ਪਤਾ ਲਗਦਾ ਹੈ ਕਿ ਤਿੰਨਾਂ ਵਿਚੋਂ ਇਕ ਦਿਲ ਦੇ ਦੌਰੇ ਦਾ ਮਰੀਜ਼ ਹਸਪਤਾਲ ਪਹੁੰਚਣ ਤੋਂ ਪਹਿਲਾਂ ਪ੍ਰਾਣ ਤਿਆਗ ਦਿੰਦਾ ਹੈ। ਛੋਟੇ ਸ਼ਹਿਰਾਂ ਤੇ ਕਸਬਿਆਂ ਦੇ ਡਾਕਟਰ ਸਟੈਥੋਸਕੋਪ ਵਾਂਗ ਇਸ ਨੂੰ ਰੱਖ ਸਕਣਗੇ ਅਤੇ ਮਰੀਜ਼ ਨੂੰ ਦੱਸ ਸਕਣਗੇ ਕਿ ਉਸਨੂੰ ਵੱਡੇ ਸ਼ਹਿਰ ਤੋਂ ਟੈਸਟ ਦੀ ਜ਼ਰੂਰਤ ਹੈ ਕਿ ਨਹੀਂ। ਇਸ ਦੀਆਂ ਗਲਤ ਵਰਤੋਂ ਦੀਆਂ ਸੰਭਾਵਨਾਵਾਂ ਵੀ ਹਨ ਕਿਉਂਕਿ ਜੇ ਕਰ ਕੋਈ ਬਿਨਾਂ ਟਰੇਨਿੰਗ ਤੋਂ ਖਰੀਦ ਕੇ ਟੈਸਟ ਕਰਨ ਲਗਦਾ ਹੈ ਤਾਂ ਲੋਕਾਂ ਨੂੰ ਗੁੰਮਰਾਹ ਕਰ ਸਕਦਾ ਹੈ ਜਿਸ ਦੀਆਂ ਸੰਭਾਵਨਾਵਾਂ ਭਾਰਤ ਵਰਗੇ ਪੱਛੜੇ ਦੇਸ਼ ਵਿਚ ਬਹੁਤ ਜ਼ਿਆਦਾ ਹਨ।

* ਜਪਾਨੀ ਸਾਇੰਸਦਾਨਾਂ ਨੇ ਅਜਿਹੇ ਡੱਡੂ ਅਤੇ ਮੱਛੀਆਂ ਪੈਦਾ ਕੀਤੀਆਂ ਹਨ ਜਿਨ੍ਹਾਂ ਦੀ ਚਮੜੀ ਬਿਨਾਂ ਕਿਸੇ ਰੰਗ ਦੇ ਹੈ ਅਤੇ ਉਨ੍ਹਾਂ ਦੇ ਸਾਰੇ ਅੰਦਰਲੇ ਅੰਗ, ਹੱਡੀਆਂ, ਨਾੜਾਂ ਅਤੇ ਆਂਡੇ ਵਗੈਰਾ ਦੇਖੇ ਜਾ ਸਕਦੇ ਹਨ।

*ਪੇਸ਼ਕਸ਼ : ਸੁਰਜੀਤ ਦਲ ਸਿੰਘ ਵਾਲਾ*





## ਮਰੇ ਹੋਏ ਫੌਜ਼ੀ ਦੀ 'ਰੂਹ' ਨੂੰ ਇਸ ਵਾਰ ਕੋਈ ਛੁੱਟੀ ਨਹੀਂ ਮਿਲੀ

ਦੀਪ ਕੰਵਲ ਕੌਰ

ਜਲੰਧਰ ਅਕਤੂਬਰ 4

ਇਥੋਂ ਦੇ ਸਾਬਕਾ ਫੌਜੀ ਵਲੋਂ ਫੌਜੀ ਅਧਿਕਾਰੀਆਂ ਖਿਲਾਫ ਦਾਵਾ ਕਰਨ ਉਪਰੰਤ ਪਿਛਲੇ ਚਾਰ ਦਹਾਕਿਆਂ ਤੋਂ ਮਰੇ ਫੌਜੀ ਦੀ 'ਰੂਹ' ਨੂੰ ਚੀਨੀ ਸਰਹੱਦ ਤੋਂ ਕਪੂਰਥਲੇ ਵਾਲੇ ਘਰ ਤੱਕ ਲਿਆਉਣ ਦੀ ਕਾਰਵਾਈ ਨਾਲ ਕਥਿਤ ਤੌਰ ਤੇ ਅੰਧ ਵਿਸ਼ਵਾਸ ਫੈਲਾਉਣ ਦੇ ਸਿਲਸਲੇ ਨੂੰ ਬੰਨ੍ਹ ਵੱਜ ਗਿਆ ਹੈ । ਇਹ ਸਿਲਸਿਲਾ ਹਰ ਸਾਲ ਸਤੰਬਰ ਦੇ ਅੱਧ 'ਚ ਵਾਪਰਦਾ ਸੀ। ਬੇਸ਼ੱਕ ਇਸ ਵਾਰ ਨਾਂ ਹੀ ਫੌਜੀ ਹਰਭਜਨ ਸਿੰਘ ਦੀ ਰੂਹ ਲਈ ਰੇਲ ਗੱਡੀ 'ਚ ਸੀਟ ਬੁੱਕ ਕਰਵਾਈ ਗਈ ਅਤੇ ਨਾਂ ਹੀ ਕੋਈ ਜਵਾਨ ਉਸ ਦੀ ਵਰਦੀ ਲੈ ਕੇ ਘਰੇ ਆਇਆ। ਜਲੰਧਰ ਰੇਲਵੇ ਸਟੇਸ਼ਨ ਤੇ ਫੌਜੀ ਦਾ ਕੋਈ ਸਕਾ ਸਬੰਧੀ ਉਸ ਦੀ 'ਰੂਹ' ਨੂੰ ਕਪੂਰਥਲਾ ਜਿਲ੍ਹੇ ਦੇ ਪਿੰਡ ਕੂਕਨ ਤੱਕ ਨਾਲ ਲੈ ਕੇ ਜਾਣ ਲਈ ਨਹੀਂ ਬਹੁੜਿਆ । ਹਰਭਜਨ ਸਿੰਘ ਦੇ ਭਰਾ ਰੱਤੂ ਸਿੰਘ ਨੇ ਸਿਲਸਿਲੇ ਦੇ ਬੰਦ ਹੋ ਜਾਣ ਦੀ ਪ੍ਰੋੜਤਾ ਕੀਤੀ ਹੈ। ਸਥਾਨਕ ਅਦਾਲਤ ਵਿੱਚ ਸੂਬੇਦਾਰ ਪਿਆਰਾ ਸਿੰਘ ਵਲੋਂ ਡਿਫੈਂਸ ਮਨਿਸਟਰੀ ਖਿਲਾਫ ਅੰਧ ਵਿਸ਼ਵਾਸ ਫੈਲਾਉਣ ਦੀ ਕੀਤੀ ਜਾ ਰਹੀ ਕਾਰਵਾਈ ਦੇ ਖਿਲਾਫ ਦਾਵੇ ਵਜੋਂ ਇਹ ਕੁਝ ਬੰਦ ਹੋਇਆ । (ਦਾ ਟ੍ਰਿਬਿਊਨ)

## ਪੁੱਤ ਦੇ ਕਤਲ ਵਿੱਚ ਡਾਕਟਰ ਜੋੜਾ ਗ੍ਰਿਫਤਾਰ

ਟ੍ਰਿਬਿਊਨ ਨਿਊਜ਼ ਸਰਵਿਸ

ਰੋਹਤਕ ਅਕਤੂਬਰ 10 - ਪੁਲਿਸ ਨੇ ਡਾਕਟਰ ਪ੍ਰੋਮਿਲਾ ਮਲਿਕ ਅਤੇ ਉਸ ਦੇ ਪਤੀ ਡਾਕਟਰ ਅਸ਼ੋਕ ਮਲਿਕ ਖਿਲਾਫ ਉਨ੍ਹਾਂ ਦੇ ਪੁੱਤਰ ਪੀਯੂਸ਼ ਦੀ ਪੀ.ਜੀ.ਆਈ. ਕੈਂਪਸ ਵਿੱਚ ਹਾਲੀਆ ਹੋਈ ਮੌਤ ਸਬੰਧੀ ਪਰਚਾ ਦਰਜ ਕਰ ਦਿੱਤਾ ਹੈ । ਡਾ. ਪ੍ਰੋਮਿਲਾ ਪੀਜੀਆਈ ਵਿੱਚ ਐਨਿਸਥੀਸੀਆ ਵਿਭਾਗ ਦੀ ਪ੍ਰੋਫੈਸਰ ਹੈ ਅਤੇ ਉਸ ਦਾ ਪਤੀ ਇਸੇ ਸੰਸਥਾ ਦੇ ਮਾਇਕਰੋ-ਬਾਇਲੋਜੀ ਦਾ ਸਾਬਕਾ ਪ੍ਰੋਫੈਸਰ ਹੈ । ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਐਸ.ਐਸ.ਪੀ. ਹਨੀਫ ਕੁਰੈਸ਼ੀ ਨੇ ਦੱਸਿਆ ਕਿ ਜੋੜੇ ਨੂੰ ਬਿਆਨਾਂ ਅਤੇ ਮੌਕੇ ਤੋਂ ਇਕੱਠੇ ਕੀਤੇ ਸਬੂਤਾਂ ਦੇ ਆਧਾਰ ਤੇ ਗ੍ਰਿਫਤਾਰ ਕੀਤਾ ਗਿਆ ਹੈ । ਡਾ. ਅਸ਼ੋਕ ਨੂੰ ਸਥਾਨਕ ਅਦਾਲਤ ਵਿਚ ਪੇਸ਼ ਕੀਤਾ ਗਿਆ ਜਦੋਂ ਕਿ ਡਾ. ਪ੍ਰੋਮਿਲਾ ਪੀ.ਜੀ.ਆਈ ਵਿੱਚ ਜੇਰੇ ਇਲਾਜ਼ ਹੈ । ਕੁਰੈਸ਼ੀ ਨੇ ਦੱਸਿਆ ਕਿ ਸਬੂਤਾਂ ਤੋਂ ਸੰਕੇਤ ਮਿਲਦੇ ਹਨ ਕਿ ਜੋੜੇ ਦੇ ਘਰ ਵਿੱਚ ਤਾਂਤਰਿਕ ਗਤੀਵਿਧੀਆਂ ਕੀਤੀਆਂ ਗਈਆਂ ਸਨ। ਡਾਕਟਰ ਅਸ਼ੋਕ ਆਪਣੇ ਲੜਕੇ ਦੀ ਮੌਤ ਵੇਲੇ ਦਿੱਲੀ ਵਿੱਚ ਹੋਣ ਕਰਕੇ ਉਸ ਖਿਲਾਫ ਧਾਰਾ 120 ਬੀ ਤਹਿਤ ਮੁਕੱਦਮਾ ਦਰਜ ਕੀਤਾ ਗਿਆ ਹੈ । ਉਸ ਨੇ ਦੱਸਿਆ ਕਿ ਡਾਕਟਰ ਪ੍ਰੋਮਿਲਾ ਦੇ ਖਿਲਾਫ ਧਾਰਾ 304 ਆਈਪੀਸੀ ਤਹਿਤ ਪਰਚਾ ਦਰਜ ਕੀਤਾ ਗਿਆ ਹੈ । ਪੁਲਿਸ ਦੀ ਥਿਊਰੀ ਮੁਤਾਬਿਕ ਜੋੜੇ ਦਾ ਵੱਡਾ ਮੁੰਡਾ ਅਭਿਸ਼ੇਕ ਮੈਡੀਕਲ ਦਾਖਲਾ ਇਮਤਿਹਾਨ ਪਾਸ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ ਪਰੰਤੂ ਸਫਲ ਨਹੀਂ ਹੋਇਆ । ਸੂਤਰਾਂ ਮੁਤਾਬਿਕ ਡਾ. ਪਰੋਮਿਲਾ ਦਾ ਗੁਰੂ ਉਸ ਦੇ ਸੁਪਨੇ ਵਿਚ ਆਇਆ ਅਤੇ ਉਸ ਨੂੰ ਦੱਸਿਆ ਕਿ ਉਹ ਆਪਣੇ ਹੁਸ਼ਿਆਰ ਛੋਟੇ ਲੜਕੇ ਪੀਯੂਸ਼ ਦਾ ਖੂਨ ਵੱਡੇ ਲੜਕੇ ਦੇ ਸਰੀਰ ਵਿਚ ਟਰਾਂਸਫਿਊਜ਼ ਕਰ ਦੇਵੇ । ਖੂਨ ਦੇ ਟ੍ਰਾਂਸਫਿਊਜ਼ਨ ਦੀ ਪ੍ਰਕਿਰਿਆ ਦੌਰਾਨ ਹੀ ਛੋਟਾ ਲੜਕਾ ਪੀਯੂਸ਼ ਚਲ ਵੱਸਿਆ ਅਤੇ ਡਾ. ਪ੍ਰੋਮਿਲਾ ਨੇ ਵੀ ਖੁਦਕਸ਼ੀ ਕਰਨ ਦੀ ਕੋਸ਼ਿਸ਼ ਕੀਤੀ । ਇਸੇ ਖਿੱਚ ਧੂਹ ਵਿਚ ਅਭਿਸ਼ੇਕ ਵੀ ਜ਼ਖਮੀ ਹੋ ਗਿਆ। ਕੁਰੈਸ਼ੀ ਨੇ ਦੱਸਿਆ ਕਿ ਅਭਿਸ਼ੇਕ ਨੇ ਪੁਲਿਸ ਕੋਲ ਆਪਣੇ ਬਿਆਨ ਵਿਚ ਦਾਵਾ ਕੀਤਾ ਸੀ ਕਿ ਕੁਝ ਨਕਾਬਪੋਸ਼ ਨੇ ਉਨ੍ਹਾਂ ਉਤੇ ਹਮਲਾ ਕੀਤਾ ਸੀ । ਐਸ.ਐਸ.ਪੀ. ਨੇ ਦੱਸਿਆ ਕਿ ਡਾ. ਅਸ਼ੋਕ ਨੇ ਉਨਾਂ ਕੋਲ ਮੰਨਿਆ ਹੈ ਕਿ ਉਸ ਦੀ ਪਤਨੀ ਪ੍ਰੀਮੋਨੀਸ਼ਨ ਲੈਣ ਦੀ ਆਦੀ ਸੀ। ਕੁਰੈਸ਼ੀ ਮੁਤਾਬਿਕ ਡਾ. ਪ੍ਰੋਮਿਲਾ ਦੀ ਮਾਨਸਿਕ ਸਿਹਤ ਠੀਕ ਨਹੀਂ ਸੀ ਕਿਉਂਕਿ ਉਦਾਸੀ ਰੋਗ ਤੋਂ ਪੀੜਤ ਹੋਣ ਕਰਕੇ ਉਹ ਮਨੋਰੋਗੀ ਮਾਹਿਰ ਡਾਕਟਰ ਤੋਂ ਇਲਾਜ ਕਰਵਾ ਰਹੀ ਸੀ । ਪੁਲਿਸ ਨੇ ਮੌਕੇ ਤੋਂ ਚਾਕੂ, ਖੂਨ ਅਲੂਦ, ਟੀਕਾ ਜੋ ਖੂਨ ਤਬਦੀਲੀ ਲਈ ਵਰਤਿਆ ਗਿਆ ਸੀ ਕਬਜ਼ੇ ਵਿਚ ਲੈ ਲਿਆ ਹੈ ।

ਦਾ ਟ੍ਰਿਬਿਊਨ

## ਪਤਨੀ ਨੂੰ ਅੰਧਵਿਸ਼ਵਾਸ ਦੀ ਭੇਂਟ ਚਾੜ੍ਹਿਆ :

ਸੰਗਰੂਰ 22 ਅਕਤੂਬਰ (ਰੂਪਕ) : ਸੰਗਰੂਰ ਦੇ ਦਸ਼ਮੇਸ਼ ਨਗਰ ਦੇ ਗਲੀ ਨੰਬਰ 4 ਵਿੱਚ ਬੀਤੀ ਰਾਤ ਇੱਕ ਔਰਤ ਨੂੰ ਭੂਤ ਕੱਢਣ ਵਾਲੇ ਇੱਕ ਵਿਅਕਤੀ ਅਤੇ ਉਸ ਦੀ ਪਤਨੀ ਤੋਂ ਇਲਾਵਾ ਮ੍ਰਿਤਕ ਔਰਤ ਦੇ ਪਤੀ ਨੇ ਭੂਤ ਕੱਢਣ ਦੇ ਬਹਾਨੇ ਗਰਮ ਗਰਮ ਚਿਮਟੇ ਲਗਾ ਲਗਾ ਕੇ ਅੰਧਵਿਸ਼ਵਾਸ ਦੀ ਭੇਂਟ ਚਾੜ੍ਹ ਦਿੱਤਾ ਜਿਸ ਦੀ ਲਾਸ਼ ਦਾ ਬਿਨਾ ਪੋਸਟ ਮਾਰਟਮ ਕੀਤੇ ਜਲਦੀ ਜਲਦੀ ਅੰਤਿਮ ਸੰਸਕਾਰ ਵੀ ਕਰ ਦਿੱਤਾ ਗਿਆ। ਜਾਣਕਾਰੀ ਅਨੁਸਾਰ ਮ੍ਰਿਤਕ ਔਰਤ ਬਲਵਿੰਦਰ ਕੌਰ (40) ਦੇ ਪਿਤਾ ਸੌਦਾਗਰ ਸਿੰਘ ਨੇ ਦੱਸਿਆ ਕਿ ਉਨ੍ਹਾਂ ਨੂੰ ਅੱਜ ਸਵੇਰੇ 6 ਵਜੇ ਫੋਨ ਆਇਆ ਕਿ ਬਲਵਿੰਦਰ ਕੌਰ ਦੇ ਪੇਟ ਦਰਦ ਹੋਇਆ ਹੈ ਅਤੇ ਉਸਦਾ ਅਚਾਨਕ ਹੀ ਦੇਹਾਂਤ ਹੋ ਗਿਆ ਹੈ । ਅਸੀਂ ਆਪਣੇ ਸਾਰੇ ਪਰਿਵਾਰ ਸਮੇਤ ਸੰਗਰੂਰ ਪਹੁੰਚੇ ਅਤੇ ਅੱਜ ਹੀ ਲੜਕੀ ਦਾ ਅੰਤਿਮ ਸੰਸਕਾਰ ਕਰ ਦਿੱਤਾ । ਲੜਕੀ ਦਾ ਸੰਸਕਾਰ ਕਰ ਵਾਪਸ ਆਏ ਤਾਂ ਮੇਰੀ ਲੜਕੀ ਦੇ ਦਿਓਰ ਜੋਰਾ ਸਿੰਘ ਦੇ ਸ਼ਰੀਰ ਤੇ ਕੁਝ ਝੁਲਸੇ ਹੋਏ ਜ਼ਖਮਾਂ ਦੇ ਨਿਸ਼ਾਨ ਸਨ। ਜਦੋਂ ਉਸ ਨੂੰ ਇਸ ਬਾਰੇ ਪੁੱਛਿਆ ਤਾਂ ਉਸ ਨੇ ਦੱਸਿਆ ਕਿ ਮੇਰੇ ਵਿਚ ਕਾਲੀ ਦੇਵੀ ਮਾਤਾ ਆ ਗਈ ਸੀ ਤੇ ਮੇਰੀ ਭਰਜਾਈ ਵਿਚ ਮਾਤਾ ਆ ਗਈ ਸੀ ਤਾਂ ਉਸ ਸਮੇਂ ਨਜ਼ਦੀਕੀ ਬਾਜ਼ੀਗਰ ਬਸਤੀ ਡੇਰੇ ਵਿਚ ਰਹਿੰਦੇ ਸੁਖਵਿੰਦਰ ਸਿੰਘ ਉਰਫ ਸੁੱਖੀ ਜੋ ਕਿ ਸੀਮਿੰਟ ਦੀਆਂ ਟੈਂਕੀਆਂ ਆਦਿ ਬਨਾਉਣ ਦਾ ਕੰਮ ਕਰਦਾ ਹੈ ਅਤੇ ਉਸ ਦੀ ਪਤਨੀ ਸੋਮਾ ਨੂੰ ਘਰ ਵਿਚ ਲਿਆਂਦਾ ਗਿਆ। ਇਨਾਂ ਦੋਵਾਂ ਨੇ ਤੇ ਮੇਰੇ ਭਰਾ ਸੁਖਦੇਵ ਸਿੰਘ ਨੇ ਧੂਪ ਲਗਾ ਕੇ ਗਰਮ ਚਿਮਟੇ ਅਤੇ ਘੋਟਣੇ ਮਾਰਨੇ ਸ਼ੁਰੂ ਕਰ ਦਿੱਤੇ ਜਿਸ ਕਾਰਨ ਉਕਤ ਲੜਕੀ ਜ਼ਿਆਦਾ ਮਾਰ ਨਾ ਸਹਾਰਦੇ ਹੋਏ ਚੱਲ ਵਸੀ। ਇਸ ਸਬੰਧੀ ਥਾਨਾ ਸਿਟੀ ਸੰਗਰੂਰ ਦੇ ਐਸ.ਐਚ.ਓ. ਭਰਪੂਰ ਸਿੰਘ ਨੇ ਦੱਸਿਆਂ ਕ ਮ੍ਰਿਤਕਾ ਦੇ ਪਤੀ ਸੁਖਦੇਵ ਸਿੰਘ, ਅਖੌਤੀ ਤਾਂਤਰਿਕ ਸੁਖਵਿੰਦਰ ਸਿੰਘ ਅਤੇ ਇਸ ਦੀ ਪਤਨੀ ਸੋਮਾ ਖਿਲਾਫ ਧਾਰਾ 304, 201, 34 ਆਈ.ਪੀ.ਸੀ. ਅਧੀਨ ਕੇਸ ਦਰਜ ਕਰ ਲਿਆ ਹੈ । (ਅਜੀਤ)

# ਛਿਮਾਹੀ ਇਕੱਤਰਤਾ

ਬਲਬੀਰ ਚੰਦ ਲੌਂਗੋਵਾਲ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਛਿਮਾਹੀ ਇਕੱਤਰਤਾ 20-21 ਅਕਤੂਬਰ ਨੂੰ ਗੋਬਿੰਦ ਬਾਂਸਲ ਚੈਰੀਟੇਬਲ ਟਰੱਸਟ ਧਰਮਸ਼ਾਲਾ ਬਰਨਾਲਾ ਵਿਖੇ ਹੋਈ ਜਿਸ ਵਿੱਚ ਸੂਬਾ ਕਮੇਟੀ ਮੈਂਬਰਾਂ, ਜ਼ੋਨ-ਮੁਖੀਆਂ ਅਤੇ ਇਕਾਈਆਂ ਦੇ ਮੁਖੀਆਂ ਰਾਜ ਭਰ ਤੋਂ ਆਏ ਡੈਲੀਗੇਟਾਂ ਨੇ ਭਾਗ ਲਿਆ। ਇਕੱਤਰਤਾ ਦੇ ਆਰੰਭ ਵਿੱਚ ਸੁਰਜੀਤ ਦੌਧਰ ਨੇ ਜੋਤਿਸ਼ ਦੇ ਵਿਸ਼ੇ ਤੇ ਇੱਕ ਲੈਕਚਰ ਦਿੰਦੇ ਹੋਏ ਸਪੱਸ਼ਟ ਕੀਤਾ ਕਿ ਜੋਤਿਸ਼ ਇੱਕ ਗੈਰ ਵਿਗਿਆਨਕ ਧੰਦਾ ਹੈ ਤੇ ਇਸ ਰਾਹੀਂ ਲੋਕਾਂ ਦੀ ਲੁੱਟ ਕੀਤੀ ਜਾਂਦੀ ਹੈ। ਇਸ ਤੋਂ ਬਾਅਦ ਤੈਅ ਕੀਤੇ ਗਏ ਏਜੰਡਿਆਂ ਅਨੁਸਾਰ ਇਕੱਤਰਤਾ ਦਾ ਪਹਿਲਾ ਸੈਸ਼ਨ 'ਸਮਰਪਨ ਦੀ ਭਾਵਨਾ' ਵਿਸ਼ੇ ਤੇ ਵਿਚਾਰ ਚਰਚਾ ਕਰਨ ਲਈ ਸ਼ੁਰੂ ਹੋਇਆ। ਇਸ ਸੈਸ਼ਨ ਦੀ ਪ੍ਰਧਾਨਗੀ ਹੇਮ ਰਾਜ ਸਟੈਨੋ, ਬਲਵਿੰਦਰ ਬਰਨਾਲਾ ਅਤੇ ਅਵਤਾਰ ਗੋਂਦਾਰਾ ਆਦਿ ਸੂਬਾਈ ਆਗੂਆਂ ਨੇ ਕੀਤੀ। ਸੂਬਾ ਜਥੇਬੰਦਕ ਮੁਖੀ ਰਾਜਿੰਦਰ ਭਦੌੜ ਨੇ ਕੁਝ ਮੁੱਦੇ ਦੇ ਕੇ ਇਸ ਵਿਸ਼ੇ ਦੀ ਵਿਚਾਰ ਚਰਚਾ ਆਰੰਭ ਕਰਵਾਈ। ਹਰਿੰਦਰ ਲਾਲੀ ਨੇ ਕਿਹਾ ਕਿ ਸਾਡੀ ਪਹਿਲੀ ਤਰਜੀਹ ਤਰਕਸ਼ੀਲਤਾ ਹੀ ਹੋਣੀ ਚਾਹੀਦੀ ਹੈ। ਨਿਰਮਲ ਪਟਵਾਰੀ ਨੇ ਕਿਹਾ ਕਿ ਸਾਡੀ ਨਿੱਜੀ ਜ਼ਿੰਦਗੀ ਦਾ ਵਿਚਾਰਧਾਰਾ ਨਾਲ ਮੇਲ ਜਰੂਰੀ ਹੈ। ਲੱਕੀ ਸਕਰੂਲਪੁਰੀ ਨੇ ਅਧਿਐਨ ਕਰਨ ਤੇ ਜ਼ੋਰ ਦਿੱਤਾ। ਸੁਮੀਤ ਸਿੰਘ ਨੇ ਕਿਹਾ ਕਿ ਸਾਨੂੰ ਗੈਰ-ਵਿਗਿਆਨਕ ਲੇਖਾਂ ਦਾ ਵਿਰੋਧ ਕਰਨਾ ਚਾਹੀਦਾ ਅਤੇ ਮੌਜੂਦਾ ਸੱਭਿਆਚਾਰ ਦਾ ਬਦਲ ਪੇਸ਼ ਕਰਨਾ ਜਰੂਰੀ ਹੈ। ਅਵਤਾਰ ਗੋਂਦਾਰਾ ਨੇ ਕਿਹਾ ਕਿ ਸਾਨੂੰ ਵੱਧ ਸਮਾਂ ਉਹਨਾਂ ਰੋਕਾਂ ਬਾਰੇ ਵਿਚਾਰ ਚਰਚਾ ਕਰਨ ਵਿੱਚ ਲਗਾਉਣਾ ਚਾਹੀਦਾ ਹੈ ਜੋ ਸਾਡੇ ਕਾਰਜ ਦੇ ਰਸਤੇ ਵਿੱਚ ਰੁਕਾਵਟ ਬਣਦੀਆਂ ਹਨ। ਸੁਖਵੰਤ ਬਰਨਾਲਾ ਨੇ ਕਿਹਾ ਕਿ ਇਹ ਗੱਲ ਚਰਚਾ ਦੀ ਮੰਗ ਕਰਦੀ ਹੈ ਕਿ ਸੁਸਾਇਟੀ ਮੈਂਬਰ ਹੋਰ ਪਾਸੇ ਤਰਜੀਹ ਕਿਉਂ ਦਿੰਦੇ ਹਨ। ਭੀਮ ਰਾਜ ਨੇ ਲੋਕ ਵਿਹਾਰ ਬਾਰੇ ਪੁਸਤਕਾਂ ਪੜ੍ਹਨ ਬਾਰੇ ਕਿਹਾ। ਮੋਹਨਜੀਤ ਥਰੀਕੇ ਨੇ ਕਿਹਾ ਕਿ ਸਾਨੂੰ ਡਾ.ਕਾਵੂਰ ਦਾ ਜਨਮ ਦਿਨ ਮਨਾਉਣਾ ਚਾਹੀਦਾ ਅਤੇ ਡਿਸਕਵਰੀ ਤੇ ਵਿਖਾਏ ਜਾਣ ਵਾਲੇ ਅੰਧ ਸ਼ਰਧਾ ਨਿਰਮੂਲ ਸੰਮਤੀ ਦੇ ਪੈਟਰਨ ਨੂੰ ਅਪਨਾਉਣਾ ਚਾਹੀਦਾ ਹੈ। ਜਸਵਿੰਦਰ ਪਟਵਾਰੀ ਨੇ ਜਲਭੈ ਦੀ ਘਟਨਾ ਦੇ ਸਾਰੇ ਤੱਥਾਂ ਤੇ ਚਾਨਣਾ ਪਾਉਂਦਿਆਂ ਕਿਹਾ ਕਿ ਵਿਚਾਰਧਾਰਾ ਤੇ ਪਕੜ ਲਈ ਜ਼ੋਨਾਂ ਅਤੇ ਇਕਾਈਆਂ ਵਿੱਚ ਸਕੂਲਿੰਗ ਕਰਵਾਈ ਜਾਣੀ ਜਰੂਰੀ ਹੈ। ਰਣਜੀਤ ਲੌਂਗੋਵਾਲ ਨੇ ਜਥੇਬੰਦੀ ਲਈ ਕੁਲਵਕਤੀਆਂ ਦੀ ਲੋੜ, ਸਿੱਖਿਆ ਵਿੱਚ ਦਖ਼ਲ ਅੰਦਾਜ਼ੀ ਲਈ ਤਰਕਸ਼ੀਲ ਸਕੂਲ ਖੋਲ੍ਹਣ, ਉਪਭੋਗਤਾਵਾਦੀ ਸੱਭਿਆਚਾਰ ਤੋਂ ਬਚਣ, ਸੰਘਰਸ਼ਾਂ ਵਿੱਚ ਸ਼ਮੂਲੀਅਤ ਕਰਨ ਬਾਰੇ ਗੱਲ ਕੀਤੀ। ਅਜੀਤ ਪ੍ਰਦੇਸੀ ਨੇ ਨੈਤਿਕ ਕਦਰਾਂ ਕੀਮਤਾਂ ਧਾਰਨ ਕਰਨ ਅਤੇ ਮਨ ਵਿੱਚੋਂ ਟਕਰਾਅ ਜਾਂ ਕਾਨੂੰਨੀ ਸਜ਼ਾ ਦਾ ਡਰ ਕੱਢਣ ਲਈ ਕਿਹਾ। ਸੁਖਦੇਵ ਧੂਰੀ ਨੇ ਸੁਸਾਇਟੀ ਵੱਲੋਂ ਚੈਨਲ ਚਲਾਏ ਜਾਣ ਬਾਰੇ ਜ਼ੋਰ ਦਿੱਤਾ। ਡਾ.ਅਬਦੁਲ ਮਜੀਦ ਨੇ ਕਿਹਾ ਕਿ ਸਾਡਾ ਕੰਮ ਕਾਰ ਚੇਤੰਨ ਲੋਕਾਂ ਦੀ ਥਾਂ ਉਹਨਾਂ ਲੋਕਾਂ ਵਿੱਚ ਵਧੇਰੇ ਹੋਣਾ ਚਾਹੀਦਾ ਹੈ ਜੋ ਅਜੇ ਚੇਤੰਨ ਨਹੀਂ ਹਨ। ਹਰਦੇਵ ਰਾਠੀ ਨੇ ਕਿਹਾ ਕਿ ਸਾਨੂੰ ਵੀ ਸਮਾਜਿਕ ਨਾ ਬਰਾਬਰੀ ਖਿਲਾਫ਼ ਲੜਨ ਵਾਲੇ ਕਾਫ਼ਲੇ ਦਾ ਅੰਗ ਬਨਣਾ ਚਾਹੀਦਾ ਤੇ ਸਾਡੇ ਮੈਂਬਰਾਂ ਨੂੰ ਦਾਜ-ਦਹੇਜ ਨਾ ਲੈਣ ਅਤੇ ਧਾਰਮਿਕ ਰਹੁ-ਰੀਤਾਂ ਤੋਂ ਬਿਨਾਂ ਵਿਆਹ ਕਰਵਾਉਣ ਵਰਗੀਆਂ ਪਿਰਤਾਂ ਪਾਉਣੀਆਂ ਚਾਹੀਦੀਆਂ ਹਨ। ਸਤਿਨਾਮ ਮੁਹਾਲੀ ਨੇ ਕਿਹਾ ਕਿ ਮੈਂਬਰਾਂ ਨੂੰ ਹੱਲਾਸ਼ੇਰੀ ਜਰੂਰੀ ਹੈ। ਭੂਰਾ ਸਿੰਘ ਮਹਿਮਾ ਸਰਜਾ ਨੇ ਕਿਹਾ ਕਿ ਜਗਿਆਸਾ ਅਤੇ ਸਮਾਜ ਦਾ ਅਧਿਐਨ ਜਰੂਰੀ ਹੈ। ਇਸ ਵਿਚਾਰ ਚਰਚਾ ਵਿੱਚ ਬਲਦੇਵ ਜਲਾਲ, ਸੁਰਿੰਦਰ ਪਾਲ ਫਾਜ਼ਿਲਕਾ, ਸੁਰਿੰਦਰ ਗੰਜੂਆਣਾ, ਬਖ਼ਸ਼ੀ ਰਾਮ ਮਾਛੀਵਾੜਾ, ਬਖਸ਼ੀਸ਼ ਰੱਥੜੀਆਂ, ਮੁਖਤਿਆਰ ਸਿੰਘ ਗੋਪਾਲਪੁਰ, ਜਗਤਰਨ ਖੰਟ, ਜਸਵੀਰ ਔੜ, ਗਿਆਨ ਸਿੰਘ ਬਠਿੰਡਾ ਤੇ ਪਰਮਵੇਦ ਸੰਗਰੂਰ ਆਦਿ ਨੇ ਵੀ ਭਾਗ ਲਿਆ। ਅੰਤ ਵਿੱਚ ਪ੍ਰਧਾਨਗੀ ਮੰਡਲ ਦੇ ਫੈਸਲੇ ਅਨੁਸਾਰ ਬਲਵਿੰਦਰ ਬਰਨਾਲਾ ਨੇ ਇਸ ਬਹਿਸ ਨੂੰ ਸਮੇਟਦੇ ਕਿਹਾ ਕਿ ਸਾਨੂੰ ਆਪਣੇ ਉਦੇਸ਼ਾਂ ਪ੍ਰਤੀ ਸਪਸ਼ਟ ਹੋਣਾ ਜਰੂਰੀ ਹੈ। ਵਿਅਕਤੀਗਤ ਹਿਤਾਂ ਨੂੰ ਲਾਂਭੇ ਕਰਨਾ ਚਾਹੀਦਾ ਹੈ। ਤਰਕਸ਼ੀਲਤਾ ਵਿੱਚ ਭਾਵੁਕਤਾ ਲਈ ਕੋਈ ਥਾਂ ਨਹੀਂ ਅਤੇ ਅਧਿਐਨ ਬਹੁਤ ਜਰੂਰੀ ਹੈ। ਦੂਸਰਾ ਸੈਸ਼ਨ 'ਭਵਿੱਖ ਲਈ ਕਾਰਜ' ਵਿਸ਼ੇ ਤੇ ਆਰੰਭ ਹੋਇਆ ਜਿਸ ਦੀ ਪ੍ਰਧਾਨਗੀ ਭੂਰਾ ਸਿੰਘ, ਹਰਿੰਦਰ ਲਾਲੀ ਅਤੇ ਬਲਬੀਰ ਚੰਦ ਲੌਂਗੋਵਾਲ ਨੇ ਕੀਤੀ। ਪਰਮਵੇਦ ਸੰਗਰੂਰ ਨੇ ਕਿਹਾ ਕਿ ਸਾਨੂੰ ਭਵਿੱਖ ਵਿੱਚ ਸਕੂਲਿੰਗ ਤੇ ਵਧੇਰੇ ਜ਼ੋਰ ਦੇਣਾ ਚਾਹੀਦਾ ਹੈ। ਰਮਨਦੀਪ ਸਿੰਘ ਸਰਹਿੰਦ ਨੇ ਹਰ ਮੀਟਿੰਗ ਵਿੱਚ ਇੱਕ ਕਿਤਾਬ ਬਾਰੇ ਚਰਚਾ ਕਰਨ ਅਤੇ ਪ੍ਰਾਜੈਕਟਰ ਰਾਹੀਂ ਪੇਸ਼ਕਾਰੀਆਂ ਦੇਣ ਬਾਰੇ ਕਿਹਾ। ਮਾਸਟਰ ਕੁਲਜੀਤ ਡੰਗਰਖੇੜਾ ਨੇ ਕਿਹਾ ਕਿ ਸਾਡਾ ਸਾਹਿਤ ਹਿੰਦੀ ਅਤੇ ਅੰਗਰੇਜ਼ੀ ਵਿੱਚ ਵੀ ਹੋਣਾ ਚਾਹੀਦਾ ਹੈ। ਸ਼ਮਿੰਦਰ ਸਿੰਘ ਅੰਮ੍ਰਿਤਸਰ ਨੇ ਕਿਹਾ ਕਿ ਸਾਡੇ ਫੈਸਲਿਆਂ ਤੇ ਅਮਲ ਯਕੀਨੀ ਬਣਾਉਣਾ ਜਰੂਰੀ ਹੈ। ਸੱਤਪਾਲ ਸਲੋਹ ਨੇ ਕਿਹਾ ਕਿ ਪੰਜਾਬ ਦੇ ਹਰ ਪਿੰਡ ਵਿੱਚ ਘੱਟੋ-ਘੱਟ ਇੱਕ ਮੈਗ਼ਜ਼ੀਨ ਜਾਣਾ ਜਰੂਰੀ ਹੈ। ਹੇਮ ਰਾਜ ਸਟੈਨੋ ਨੇ ਕਿਹਾ ਕਿ ਮੈਗ਼ਜ਼ੀਨ ਦੇ ਲੇਖਾਂ ਦੇ ਤੱਤ ਬਾਰੇ ਗੱਲ ਜਰੂਰ ਹੋਣੀ ਚਾਹੀਦੀ ਹੈ। ਸਾਨੂੰ ਬਾਹਰਮੁਖ਼ੀ ਹਾਲਤਾਂ ਨੂੰ ਸੰਬੋਧਿਤ ਜਰੂਰ ਹੋਣਾ ਪਵੇਗਾ। ਮੈਗ਼ਜ਼ੀਨ ਤੇ ਹੋਈ ਚਰਚਾ ਵਿੱਚ ਇਸ ਨੂੰ ਮਾਸਿਕ ਕਰਨ ਬਾਰੇ ਭਰਪੂਰ ਬਹਿਸ ਹੋਈ ਤੇ ਇਸ ਨੂੰ ਵੈੱਬਸਾਈਟ ਤੇ ਪਾਉਣ ਦਾ ਸੁਝਾਅ ਵੀ ਆਇਆ। ਅਜੀਤ ਪ੍ਰਦੇਸੀ ਤੇ ਸੁਖਵੰਤ ਬਰਨਾਲਾ ਦਾ ਕਹਿਣਾ ਸੀ ਕਿ ਮੈਗ਼ਜ਼ੀਨ ਮਾਸਿਕ ਕਰਨ ਲਈ ਭਾਵੁਕ ਹੋਣ ਦੀ ਬਜਾਏ ਪਹਿਲਾਂ ਇਸ ਦਾ ਟੀਚਾ ਵਧਾਉਣ ਬਾਰੇ ਸੋਚਣਾ ਚਾਹੀਦਾ ਹੈ। ਬਹੁ ਸੰਮਤੀ ਦੇ ਫ਼ੈਸਲੇ ਅਨੁਸਾਰ ਮੈਗ਼ਜ਼ੀਨ ਨੂੰ ਦੋ ਮਾਸਿਕ ਰੱਖਣ ਦਾ ਫੈਸਲਾ ਹੀ ਲਿਆ ਗਿਆ। ਹੋਰਨਾਂ ਤੋਂ ਇਲਾਵਾ ਬਹਿਸ ਵਿੱਚ ਰਾਮ ਕੁਮਾਰ ਪਟਿਆਲਾ, ਹਰਚੰਦ ਭਿੰਡਰ, ਚਮਕੌਰ ਮਹਿਲਾ, ਜਸਵਿੰਦਰ ਪਟਵਾਰੀ, ਅਜੀਤ ਪ੍ਰਦੇਸੀ, ਰਣਜੀਤ ਲੌਂਗੋਵਾਲ ਆਦਿ ਆਗੂਆਂ ਨੇ ਭਾਗ ਲਿਆ। 13 ਨਵੰਬਰ ਨੂੰ ਸਾਰੇ ਜ਼ੋਨਾਂ ਵੱਲੋਂ ਮੀਡੀਆ ਰਾਹੀਂ ਕੀਤੇ ਜਾ ਰਹੇ ਅਸ਼ਲੀਲ, ਗੈਰ ਵਿਗਿਆਨਕ ਤੇ ਸ਼ੋਰ ਪ੍ਰਦੂਸ਼ਣ ਖਿਲਾਫ਼ ਸਵਿੰਧਾਨ ਵਿਚਲੀਆਂ ਕਾਨੂੰਨੀ ਵਿਵਸਥਾਵਾਂ ਨੂੰ ਲਾਗੂ ਕਰਵਾਉਣ ਲਈ ਮੰਗ ਪੱਤਰ ਦੇਣ ਦੇ ਸਰਵਸੰਮਤੀ ਨਾਲ ਹੋਏ ਫੈਸਲੇ ਉਪਰੰਤ ਇਕੱਤਰਤਾ ਸਮਾਪਤ ਹੋਈ।





# ਦਫਤਰ ਵਾਲੇ ਪੰਡਤ ਜੀ

ਸੁਰਜੀਤ ਦਲ ਸਿੰਘ ਵਾਲਾ

ਉਹ ਮੈਨੂੰ ਕੋਈ ਬਹੁਤਾ ਨਹੀਂ ਮਿਲਿਆ। ਜਦੋਂ ਉਹ ਮੈਨੂੰ ਪਹਿਲੀ ਵਾਰ ਚੰਡੀਗੜ੍ਹ ਮਿਲਿਆ ਸੀ ਤਾਂ ਮੈਂ ਉਸਦੀਆਂ ਲੰਮੀਆਂ ਮੁੱਛਾਂ, ਮੱਥੇ ਤੇ ਤਿਲਕ, ਪੈਰੀਂ ਪਲਾਸਟਿਕ ਦੀਆਂ ਚੱਪਲਾਂ ਤੇ ਮੈਲੇ ਚਿੱਟੇ ਧੋਤੀ ਕੁੜਤਾ ਦੇਖ ਕੇ ਕੋਈ ਠੇਕੇਦਾਰ ਜਾਂ ਪਰਮਿਟ ਲੈਣ ਆਇਆ ਬਾਣੀਆ ਹੀ ਸਮਝਿਆ ਸੀ। ਪਰ ਉਹ ਕੰਟੀਨ ਵਾਲੇ ਨਾਲ ਗੱਲਾਂ-ਬਾਤਾਂ ਰਾਹੀਂ ਇਹ ਜਾਨਣ ਦੀ ਕੋਸ਼ਿਸ਼ ਕਰ ਰਿਹਾ ਸੀ ਕਿ ਕੌਣ ਮਹਾਂਪੁਰਸ਼ ਉਸਦੀ ਪੋਸਟਿੰਗ ਚੰਡੀਗੜ੍ਹ ਵਿਚ ਜਾਂ ਲਖਨਊ ਵਾਲੀ ਸਿੱਧੀ ਰੇਲ ਲਾਈਨ ਤੇ ਜਿਵੇਂ ਅੰਮ੍ਰਿਤਸਰ, ਜਲੰਧਰ, ਲੁਧਿਆਣਾ ਜਾਂ ਖੰਨੇ ਕਰਵਾ ਸਕਦਾ ਜਿੱਥੋਂ ਉਹ ਅਸਾਨੀ ਨਾਲ ਆਪਣੇ ਘਰ ਪਹੁੰਚ ਸਕਦਾ ਹੋਵੇ। ਉਸਦੀ ਰੂੰ-ਰੂੰ ਸੁਣ ਕੇ ਮੇਰੀ ਵੀ ਉਸ ਵਿੱਚ ਕੁਝ ਦਿਲਚਸਪੀ ਹੋ ਗਈ, ਮੈਂ ਉਸਦਾ ਅਤਾ-ਪਤਾ ਤੇ ਯੂ.ਪੀ. ਤੋਂ ਪੰਜਾਬ ਆਉਣ ਦਾ ਕਾਰਣ ਪੁੱਛਿਆ।

"ਦੇਖੀਏ ਜੀ ਏਸਾ ਹੈ ਕਿ ਅਬ ਬੈਠੇ-ਬੈਠੇ ਇਨਕੋ ਯਾਦ ਆਇਆ ਕਿ ਇਸ ਉਮਰ ਮੇਂ ਹਮੇਂ ਤਰੱਕੀ ਦੇ ਔਰ ਪੰਜਾਬ ਪੋਸਟ ਕਰ ਦੇ। ਬਾਲ ਬੱਚੇ ਬੜੇ ਹੈਂ। ਕਰਜ਼ ਲੈ ਕਰ ਘਰ ਬਨਵਾ ਰਹਾ ਥਾ। ਬੱਚੇ ਸ਼ਾਦੀਯੋਗ ਹੈਂ। ਬੀਬੀ ਸੇ ਤੋ ਸੰਭਲਤੇ ਨਹੀਂ। ਇਸ ਉਮਰ ਮੇਂ ਤੋ ਬਾਪ ਸੇ ਭੀ ਨਹੀਂ ਸੰਭਲਤੇ। ਇਧਰ ਅੱਤਵਾਦ ਕਾ ਜ਼ੋਰ ਹੈਂ ਸੁਨਾ ਹੈ ਵੋਹ ਲੋਗ ਕਿਸੀ ਕੋ ਭੀ ਮਾਰ ਦੇਤੇ ਹੈਂ। ਅਗਰ ਇਸ ਉਮਰ ਮੇਂ ਕੁਛ ਹੋ ਜਾਏ ਤੋ ਬੀਵੀ ਬੱਚੋਂ ਕਾ ਕਿਆ ਹੋਗਾ?" ਉਹ ਡਰਿਆ ਹੋਇਆ ਵੀ ਜਾਪਦਾ ਸੀ। ਖੈਰ ਮੈਂ ਵੀ ਉਸਦੀ ਕੋਈ ਮਦਦ ਨਾ ਕਰ ਸਕਿਆ। ਹਾਂ ਕੰਟੀਨ ਵਾਲੇ ਨੇ ਕਿੱਲੀ ਦੱਸ ਦਿੱਤੀ ਪਰ ਕਿਹਾ ਰੇਟ ਦਾ ਉਸਨੂੰ ਨਹੀਂ ਪਤਾ। ਰੇਟ ਤੁਸੀਂ ਕਿਥੇ ਪੋਸਟਿੰਗ ਚਾਹੁੰਦੇ ਹੋ ਉਸ ਹਿਸਾਬ ਨਾਲ ਤਹਿ ਹੁੰਦਾ ਸੀ। ਉਸਨੇ ਪੁੱਛਣ ਤੇ ਨਾਂ ਇਹ ਕਹਿਕੇ ਦੱਸਿਆ। 'ਹਮੇਂ ਮਿਸ਼ਰਾ ਜੀ ਸੇ ਬੁਲਾਤੇ ਹੈਂ।'

ਉਸ ਤੋਂ 5-6 ਮਹੀਨੇ ਬਾਅਦ ਉਹ ਮੈਨੂੰ ਇਕ ਦੁਪਹਿਰ ਸਾਡੇ ਦਫਤਰ ਲੋਕਾਂ ਦੇ ਹੱਥ ਦੇਖਦਾ ਮਿਲਿਆ। ਪਹਿਲਾਂ ਤਾਂ ਯਾਦ ਨਾ ਆਵੇ ਕਿ ਕੌਣ ਹੈ, ਲੱਗਦਾ ਤਾਂ ਦੇਖਿਆ-ਦੇਖਿਆ ਸੀ। ਪਰ ਯਾਦ ਨਹੀਂ ਸੀ ਆ ਰਿਹਾ। ਮੁੱਛਾਂ ਪੂਰੀਆਂ ਆਕੜੀਆਂ, ਮਹਿੰਗੀ ਪੈਂਟ-ਸ਼ਰਟ ਪੈਰੀਂ ਮਹਿੰਗੇ ਬੂਟ, ਵਾਲ ਚੰਗੀ ਤਰ੍ਹਾਂ ਵਾਹੇ ਹੋਏ। ਮੇਰਾ ਕੰਮ ਕਚਹਿਰੀ ਸੀ ਅਤੇ ਮੈਂ ਆਪਣਾ ਖਾਣਾ ਖਾਣ ਤੇ ਰਿਕਾਰਡ ਵਗੈਰਾ ਲੈਣ-ਦੇਣ ਦੁਪਹਿਰੇ ਦਫਤਰ ਆਉਂਦਾ ਸੀ। ਅਗਲੇ ਦਿਨ ਫਿਰ ਦਫਤਰ ਦੀਆਂ ਸਾਰੀਆਂ ਮੈਡਮਾਂ ਜੋ ਅਕਸਰ ਸਾਢੇ ਬਾਰਾਂ ਨਹੀਂ ਸਨ ਵੱਜਣ ਦਿੰਦੀਆਂ ਘਰ ਦੁਪਹਿਰ ਦੀ ਰੋਟੀ ਖਾਣ ਜਾਣ ਵਾਸਤੇ, ਸਾਰੀਆਂ ਉਸ ਦੇ ਦੁਆਲੇ ਖੜ੍ਹੀਆਂ ਸਨ। ਮੈਂ ਖਾਣਾ ਖਾ ਰਿਹਾ ਸੀ। ਪਰ ਉਸ ਦੀਆਂ ਗੱਲਾਂ ਸੁਣ-ਸੁਣ ਮੈਨੂੰ ਰੋਟੀ ਖਾਣੀ ਮੁਸ਼ਕਿਲ ਹੋ ਰਹੀ ਸੀ। ਉਹ ਸਾਰੀਆਂ ਮੈਡਮਾਂ ਦੇ ਬੱਚਿਆਂ ਨੂੰ ਚੰਗੀ ਵਿਦਿਆ ਦੱਸ ਰਿਹਾ ਸੀ। ਮੈਡਮਾਂ ਦੀਆਂ ਪੱਤਰੀਆਂ ਦੇਖ ਕੇ ਬੱਚਿਆਂ ਦੇ ਕੰਮਾਂ-ਕਾਰਾਂ ਅਤੇ ਵਿਦਿਆ ਵਿਚ ਵਿਘਨ ਦੀਆਂ ਗੱਲਾਂ ਦੱਸ ਰਿਹਾ ਸੀ ਜੋ ਉਪਾਅ ਕਰਨ ਨਾਲ ਠੀਕ ਕੀਤੇ ਜਾ ਸਕਦੇ ਸਨ। 'ਬੱਸ ਬੱਚੋਂ ਕੇ ਔਰ ਮਾਂ ਬਾਪ ਕੇ ਨਾਮ ਲਿਖਵਾ ਦੋ ਔਰ ਉਪਾਏ ਕਾ ਖਰਚ ਦੇ ਦੋ, ਉਪਾਏ ਤੋ ਕਹੀਂ ਭੀ ਕੀਆ ਜਾ ਸਕਤਾ ਹੈਂ, ਮੈਂ ਕਰ ਦੂੰਗਾ।'

ਅਖੀਰ ਮੈਂ ਰੋਟੀ ਮੁਕਾ ਕੇ ਆਪਣੇ ਸੈਕਸ਼ਨ ਵਿਚੋਂ ਸੁਖਦੇਵ ਸਿੰਘ ਤੋਂ ਪੁੱਛਿਆ ਕਿ ਇਹ ਪੰਡਤ ਜੀ ਕੌਣ ਹਨ ਤਾਂ ਉਸਨੇ ਦੱਸਿਆ ਕਿ ਇਹ 'ਮਿਸ਼ਰਾ ਜੀ' ਸਨ। ਹੁਣ ਯਾਦ ਆਇਆ ਕਿ ਉਹ ਤਾਂ ਮੈਨੂੰ ਪਹਿਲੇ ਦਿਨ ਹੀ ਪੰਜਾਬ ਆਉਂਦੇ ਮਿਲ ਚੁੱਕੇ ਸਨ। ਪਤਾ ਲੱਗਾ ਕਿ ਉਸ ਦੀ ਪੋਸਟਿੰਗ ਚੰਡੀਗੜ੍ਹ ਹੀ ਹੋ ਗਈ ਸੀ ਤੇ ਹੁਣ ਪੂਰਾ 'ਸੈੱਟ' ਸੀ। ਦਫਤਰ ਵੀ ਚੰਗੀ ਆਮਦਨ ਸੀ। ਜਿਲ੍ਹਿਆਂ ਵਿਚੋਂ ਦਫਤਰੀ ਜਾਣਕਾਰੀ ਇਕੱਠੀ ਕਰਨ ਦੇ ਨਾਂ ਤੇ ਨਿਕਲਦਾ, ਸਾਰੇ ਜਿਲ੍ਹਿਆਂ ਵਿਚ 3-4 ਦਿਨਾਂ ਵਿਚ ਚੱਕਰ ਲਾ ਕੇ ਯੂ.ਪੀ. ਘਰ ਚਲਾ ਜਾਂਦਾ ਤੇ 15-20 ਦਿਨਾਂ ਬਾਦ ਮੁੜਦਾ। ਅਫਸਰ ਨਾਲ ਉਪਰਲੀ ਆਮਦਨ ਸਾਂਝੀ ਹੋਣ ਕਰਕੇ ਕੋਈ ਨਹੀਂ ਸੀ ਪੁਛਦਾ। ਜਦੋਂ ਸੁਖਦੇਵ ਸਿੰਘ ਇਹ ਸਭ ਕੁਝ ਦੱਸ ਚੁੱਕਾ ਤਾਂ 'ਮਿਸ਼ਰਾ ਜੀ' ਅਜੇ ਵੀ ਮੈਡਮਾਂ ਅਤੇ ਉਨ੍ਹਾਂ ਦੇ ਬੱਚਿਆਂ ਦਾ ਭਵਿੱਖ ਦੱਸ ਰਹੇ ਸਨ ਪਰ ਵਿੱਚ-ਵਿੱਚ ਸਾਡੇ ਵੱਲ ਵੀ ਝਾਤ ਮਾਰ ਲੈਂਦੇ ਸਨ। ਸੁਖਦੇਵ ਨੇ ਦੱਸਿਆ ਕਿ ਮਿਸ਼ਰਾ ਜੀ ਕੱਲ੍ਹ ਵੀ ਮੇਰੇ ਬਾਰੇ ਪੁੱਛ ਚੁੱਕੇ ਸਨ ਕਿ 'ਯਹ ਆਦਮੀ ਕੌਣ ਥਾ' ਤੇ ਸੁਖਦੇਵ ਅੱਗੋ ਦੱਸ ਚੁੱਕਾ ਸੀ ਕਿ ਮੈਂ ਉਸਦੇ ਹਿਸਾਬ 'ਚ 'ਗਲਤ ਕਿਸਮ' ਦਾ ਆਦਮੀ ਸਾਂ। ਅਖੀਰ ਕੋਈ 2 ਕੁ ਵਜੇ ਸਾਰੀਆਂ ਮੈਡਮਾਂ ਰੋਟੀ ਖਾਣ ਤੇ ਜਿਨ੍ਹਾਂ ਨੇ ਜਨਮ ਪੱਤਰੀਆਂ ਬਣਾਉਣ ਦੀ 'ਸਿਆਣਪ' ਕੀਤੀ ਸੀ ਉਹ ਵਾਪਸੀ ਤੇ ਬੱਚਿਆਂ ਦੀਆਂ ਵੀ ਜਨਮ ਪੱਤਰੀਆਂ ਲਿਆਉਣ ਦਾ ਵਾਅਦਾ ਕਰ ਰਹੀਆਂ ਸਨ। ਸੁਖਦੇਵ ਨੇ ਦੱਸਿਆ ਕਿ ਉਹ ਹੱਥ ਦੇਖ-ਦੇਖ ਕੇ ਕਾਫ਼ੀ ਖੱਟੀ ਕਰ ਚੁੱਕਾ ਸੀ।

ਮੈਡਮਾਂ ਦੇ ਉੱਠਣ ਦੀ ਦੇਰ ਸੀ ਕਿ ਮੈਂ 'ਮਿਸ਼ਰਾ ਜੀ' ਸਾਹਮਣੇ ਜਾ ਬੈਠਾ ਤੇ ਆਪਣਾ ਹੱਥ ਉਸ ਅੱਗੇ ਕਰ ਦਿੱਤਾ। ਮੈਂ ਕਿਹਾ, "ਮਿਸ਼ਰਾ ਜੀ ਮੇਰੀ ਭੀ ਹਾਥ ਦੇਖੀਏ।"

"ਛੋਟੇ ਭਾਈ ਦੇਖੀਏ ਮੈਂ ਆਪ ਕਾ ਹਾਥ ਨਹੀਂ ਦੇਖ ਸਕਤਾ।"

ਮੈਂ ਪੁੱਛਿਆ ਕੀ ਗੱਲ ਮਿਸ਼ਰਾ ਜੀ ਕਹਿੰਦੇ, "ਵੇਦੋਂ ਔਰ ਗ੍ਰੰਥੋਂ ਮੇਂ ਲਿਖਾ ਹੈ ਕਿ ਰਾਜਾ, ਯੋਧਾ ਔਰ ਬਲਵਾਨ ਕਾ ਹਾਥ ਬ੍ਰਾਹਮਣ ਨਹੀਂ ਦੇਖ ਸਕਤਾ।"

ਮੈਂ ਕਿਹਾ ਪੰਡਿਤ ਜੀ ਮੇਰੇ ਵਿਚ ਤਾਂ ਇਨ੍ਹਾਂ ਵਿਚੋਂ ਕੋਈ ਗੁਣ ਨਹੀਂ। 'ਨਹੀਂ ਨਹੀਂ ਯੇ ਬਾਤ ਨਹੀਂ ਹਮ ਨੇ ਆਪ ਕਾ ਮਾਥਾ ਦੇਖ ਕਰ ਹੀ ਜਾਣ ਲੀਆ ਹੈ ਕਿ ਆਪ ਯੋਧਾ ਭੀ ਔਰ ਬਲਵਾਨ ਭੀ ਹੈਂ। ਹਮ ਆਪ ਕਾ ਹਾਥ ਨਹੀਂ ਦੇਖੇਂਗੇ।' ਮੇਰੇ ਕਈ ਵਾਰ ਕਹਿਣ ਤੇ ਵੀ ਉਸਨੇ ਮੇਰਾ ਹੱਥ ਨਾ ਦੇਖਿਆ ਤੇ ਸੁਖਦੇਵ ਸਿੰਘ ਨਾਲ ਖਾਣਾ ਖਾਣ ਚਲਾ ਗਿਆ।

ਮੈਂ ਤਾਂ ਦੁਪਹਿਰ ਬਾਦ ਆਪਣੇ ਕੰਮ ਤੇ ਚਲਿਆ ਗਿਆ ਪਰ ਪਿੱਛੋਂ ਦਫਤਰ ਵਿਚ ਮਾਹੌਲ ਕਾਫ਼ੀ ਖ਼ਰਾਬ ਹੋ ਗਿਆ। ਮਿਸ਼ਰਾ ਜੀ ਖਾਣਾ ਖਾਣ ਗਏ ਬੱਸ ਚੜ੍ਹ ਕੇ ਬਠਿੰਡੇ ਚਲੇ ਗਏ। ਸੁਖਦੇਵ ਕਹਿੰਦਾ ਰਿਹਾ ਕਿ ਲੋੜੀਂਦੇ ਕਾਗਜ਼ ਸ਼ਾਮ ਤੱਕ ਤਿਆਰ ਹੋ ਜਾਣਗੇ ਪਰ ਮਿਸ਼ਰਾ ਜੀ ਕਹਿੰਦੇ 'ਸਰਦਾਰ ਜੀ ਕਾਫੀ ਨਾਰਾਜ਼ ਲਗ ਰਹੇ ਥੇ। ਮੈਂ ਬਠਿੰਡਾ

ਜਾ ਰਹਾ ਹੂੰ ਆਪ ਕਾਗਜ਼ਾਤ ਚੰਡੀਗੜ੍ਹ ਹਮਾਰੇ ਸੈਕਸ਼ਨ ਮੇਂ ਭਿਜਵਾ ਦੇਣਾ।' ਇਹ ਗੱਲ ਸੁਖਦੇਵ ਨੇ ਅਗਲੇ ਦਿਨ ਬੜਾ ਖੁਸ਼ ਹੋ ਕੇ ਦੱਸੀ। ਕਹਿੰਦਾ ਚੰਗਾ ਹੋ ਗਿਆ ਸਾਡੇ ਮਗਰੋਂ ਲਾਹ ਤਾਂ। ਤਿੰਨ ਦਿਨ ਹੋਗੇ ਸੀ। ਲੋਕਾਂ ਦੇ ਹੱਥ ਦੇਖਕੇ ਪੈਸੇ ਇਕੱਠੇ ਕਰਦੇ ਨੂੰ ਤੇ ਸਾਨੂੰ ਸੇਵਾ ਪਾਣੀ ਕਰਦਿਆਂ।

ਅਗਲੇ ਦਿਨ ਪਤਾ ਲੱਗਿਆ ਕਿ ਸ਼ਾਮ ਨੂੰ ਜਦੋਂ ਮੈਡਮਾਂ ਆਪਣੇ ਬੱਚਿਆਂ ਦੀਆਂ ਜਨਮ ਪੱਤਰੀਆਂ ਲੈ ਕੇ ਵਾਪਸ ਦਫਤਰ ਪਹੁੰਚੀਆਂ ਤਾਂ ਪੰਡਤ ਜੀ ਗਾਇਬ ਸਨ। ਉਨ੍ਹਾਂ ਸੁਖਦੇਵ ਨੂੰ ਪੁੱਛਿਆ ਕਿ ਕੀ ਗੱਲ ਹੋਈ ਮਿਸ਼ਰਾ ਜੀ ਕਿਧਰ ਗਏ ਤਾਂ ਉਸਨੇ ਸਾਰੀ ਗੱਲ ਦੱਸ ਦਿੱਤੀ। ਸਾਰੀਆਂ ਮੈਡਮਾਂ ਮੇਰੇ ਨਾਲ ਨਾਰਾਜ਼ ਸਨ। ਮੈਂ ਦੁਪਹਿਰ ਨੂੰ ਖਾਣਾ ਖਾ ਕੇ ਕੰਮ ਤੋਂ ਲੇਟ ਹੋ ਕੇ ਮੈਡਮਾਂ ਨੂੰ ਉਡੀਕਿਆ। ਪੁੱਛਿਆ ਬਈ ਨਰਾਜ਼ਗੀ ਵਾਲੀ ਕੀ ਗੱਲ ਸੀ। ਕਹਿੰਦੀਆਂ ਏਡਾ ਵੱਡਾ ਗੁਣੀ ਪੰਡਤ ਤੁਸੀਂ ਭਜਾ ਦਿੱਤਾ। ਮੈਂ ਕਿਹਾ ਬਈ ਮੈਂ ਤਾਂ ਸਿਰਫ ਆਪਣਾ ਹੱਥ ਦੇਖਣ ਨੂੰ ਕਿਹਾ ਸੀ ਪਰ ਮੈਨੂੰ ਕੀ ਪਤਾ ਸੀ ਮਿਸ਼ਰਾ ਜੀ ਭੱਜ ਨਿਕਲਣਗੇ। ਮੇਰੇ ਇਸ ਸਵਾਲ ਦਾ ਕਿ ਮਿਸ਼ਰਾ ਜੀ ਨੂੰ ਤਾਂ ਖੁਦ ਆਪਣੇ ਭਵਿੱਖ ਦਾ ਤੇ ਉਹ ਵੀ ਦੁਪਹਿਰ ਬਾਅਦ ਦਾ ਪਤਾ ਨਹੀਂ ਸੀ ਕਿ ਉਹਨਾਂ ਨੂੰ ਭੱਜਣਾ ਪਵੇਗਾ ? ਤੁਹਾਡੇ ਬੱਚਿਆਂ ਦੇ ਭਵਿੱਖ ਦਾ ਉਹ ਕਿਵੇਂ ਦੱਸੇਗਾ। ਉਨ੍ਹਾਂ ਕੋਲ ਕੋਈ ਜਵਾਬ ਨਹੀਂ ਸੀ।

ਮਿਸ਼ਰਾ ਜੀ ਬਾਰੇ ਮੇਰੀ ਵੀ ਕੁਝ ਦਿਲਚਸਪੀ ਹੋ ਗਈ ਸੀ। ਚੰਡੀਗੜ੍ਹ ਆਉਂਦੇ ਜਾਂਦੇ ਮੈਂ ਪੁਛਦਾ ਰਹਿੰਦਾ ਸਾਂ। ਪਤਾ ਲੱਗਾ ਕਿ ਮਿਸ਼ਰਾ ਜੀ ਕਾਫੀ ਨਾਮਵਰ ਜੋਤਿਸ਼ੀ ਹੋ ਗਏ ਸਨ। ਅਫਸਰਾਂ ਦੀਆਂ ਨਜਰਾਂ ਵਿਚ ਬਹੁਤ ਗੁਣੀ ਗਿਆਨੀ ਸਨ। ਘਰ ਮਹੀਨਾ, ਡੇਢ ਮਹੀਨਾ ਵੀ ਲਾ ਆਉਂਦੇ ਸਨ ਤੇ ਕੋਈ ਪੁੱਛਦਾ ਨਹੀਂ ਸੀ। ਮੌਜ ਵਿਚ ਸਨ। ਕਹਾਣੀ ਵੀ ਚੰਗੀ ਸੀ। ਕੋਠੀ ਰਹਿੰਦੇ ਸਨ। ਪੰਜਾਬ ਵਿਚ ਆਉਣ ਕਰਕੇ ਬਹੁਤੇ ਵਧੀਆ ਬਣ ਗਈ ਸੀ। ਕਮਾਈ ਜੁ ਬਹੁਤ ਸੀ। ਹੁਣ ਉਹ ਮੀਡੀਆ ਨੂੰ ਵੀ ਕੋਸਦੇ ਸਨ। ਖਾਹ ਮਖਾਹ ਲੋਕਾਂ ਨੂੰ ਗੁੰਮਰਾਹ ਕਰ ਰਿਹਾ ਸੀ। 'ਕਹਾਂ ਹੈ ਪੰਜਾਬ ਮੇਂ ਅੱਤਵਾਦ ਔਰ ਅਤੱਵਾਦੀ ?' ਉਹ ਪੁੱਛਦਾ। ਪਤਾ ਲੱਗਿਆ ਕਿ ਉਸਦੀ ਬਦਲੀ ਯੂ ਪੀ ਵਿਚ ਵਾਪਸ ਹੋ ਗਈ ਸੀ ਪਰ ਉਸ ਨੇ ਬਦਲੇ ਹਾਲਾਤ ਕਹਿ ਕੇ ਕੈਂਸਲ ਕਰਵਾ ਲਈ ਸੀ। ਯੂ ਪੀ ਉਸਦਾ ਗੁਜ਼ਾਰਾ ਮਸਾਂ ਚਲਦਾ ਸੀ। ਹੁਣ ਲਹਿਰਾਂ ਬਹਿਰਾਂ ਸਨ, ਕੋਠੀ ਪਾ ਲਈ ਸੀ, ਬੀਵੀ ਨੂੰ ਗਹਿਣੇ-ਗੱਟੇ ਤੇ ਸਾੜੀਆਂ ਖਰੀਦ ਦਿੱਤੀਆਂ ਸਨ, ਮੁੰਡੇ ਨੂੰ ਮੋਟਰ ਸਾਈਕਲ ਲੈ ਦਿੱਤਾ ਸੀ, ਕੁੜੀ ਨੂੰ ਚੂੜੀਆਂ ਤੇ ਘੜੀ ਲੈ ਦਿੱਤੀ ਸੀ ਤੇ ਸਕੂਟਰ ਵੀ ਅਤੇ ਖੁਦ ਵਾਸਤੇ ਵਧੀਆ ਘੜੀ ਤੇ 4-5 ਸਫਾਰੀ ਸੂਟ ਤੇ ਤਿੰਨ ਜੋੜੇ ਵਧੀਆ ਸੂਟ ਲੈ ਲਏ ਸਨ। ਪੰਜਾਬ ਵਿਚੋਂ ਜਾਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ।

ਪਰ ਅੱਜ ਉਹ ਫਿਰ ਪ੍ਰੇਸ਼ਾਨ ਸੀ! ਸਾਢੇ ਤਿੰਨ ਸਾਲ ਪਹਿਲਾਂ ਜਿਸ ਕੰਟੀਨ ਵਿਚ ਤੇ ਜਿਸ ਕੰਟੀਨ ਵਾਲੇ ਕੋਲ ਮਿਲਿਆ ਸੀ ਉਸੇ ਥਾਂ ਅਸੀਂ ਫਿਰ ਇਕੱਠੇ ਸਾਂ। ਅੱਜ ਉਹ ਜਦੋਂ ਪੰਜਾਬ ਆਇਆ ਸੀ ਉਸਤੋਂ ਵੀ ਵੱਧ ਪ੍ਰੇਸ਼ਾਨ ਸੀ। ਦੁਆ-ਸਲਾਮ ਤੋਂ ਬਾਅਦ ਮੈਂ ਪੁੱਛਿਆ, "ਮਿਸ਼ਰਾ ਜੀ ਕਿਆ ਹਾਲ ਚਾਲ ਹੈਂ ?"

"ਕਿਆ ਬਤਾਏਂ ਭਾਈ! ਹਮਕੋ ਤੋ ਸੁਪਨੇ ਮੇਂ ਭੀ ਨਹੀਂ ਸੋਚਾ ਥਾ ਕਿ ਏਸਾ ਹੋ ਸਕਤਾ ਹੈਂ। ਮੈਂ ਤੋ ਅਕਸਰ ਮਹੀਨਾ ਡੇਢ ਮਹੀਨਾ ਘਰ ਚਲਾ ਜਾਇਆ ਕਰਤਾ ਥਾ। ਇਸ ਵਾਰ 15 ਦਿਨ ਬਾਅਦ ਪੀਛੇ ਸੇ ਤਾਰ ਚਲਾ ਗਿਆ ਕਿ ਡਿਊਟੀ ਜੁਆਇਨ ਕਰੋ। ਸੋਚਾ ਸ਼ਾਇਦ ਕੋਈ ਚੈਕਿੰਗ-ਵੇਕਿੰਗ ਹੋ ਗਈ ਹੋਗੀ। ਸਾਹਿਬ ਨੇ ਸੇਫ-ਸਾਈਡ ਕੇ ਲੀਏ ਤਾਰ ਡਾਲ ਦੀਆ ਹੋਗਾ। ਫਿਰ ਦੂਸਰੀ ਤਾਰ 15 ਦਿਨ ਬਾਦ ਮਿਲੀ ਕਿ ਅਗਰ ਮੈਂ ਨੇ ਜੁਆਇਨ ਨਾ ਕੀਆ ਤੋ ਸਸਪੈਂਡ ਕਰ ਦੀਏ ਜਾਉਗੇ। ਇਧਰ ਟੈਲੀਫੋਨ ਲਗਾਇਆ ਤੋ ਠੀਕ ਸੇ ਲਗਾ ਨਹੀਂ ਥਾ ਗੁਰਮੇਲ ਸਿੰਘ ਜੀ ਨੇ ਇਤਨਾ ਜ਼ਰੂਰ ਬਤਾ ਦੀਆ ਜੋ ਸਮਝ ਮੇਂ ਆਇਆ ਕਿ ਅਗਰ ਜੁਆਇਨ ਕਰ ਲੂੰ ਤੋ ਅੱਛਾ ਹੈਂ। ਜੁਆਇਨ ਕਰਤੇ-ਕਰਤੇ 10-15 ਦਿਨ ਲੱਗ ਗਏ। ਇਧਰ ਆਇਆ ਤੋ ਸਪੈਸ਼ਲ ਆਰਡਰ ਮਿਲ ਗਏ। ਹਮਾਰੇ ਸਿੰਘ ਸਾਹਿਬ ਬਹੁਤ ਬੜੀਆ ਆਦਮੀ ਥੇ ਮਗਰ ਉਨਕੀ ਬਦਲੀ ਹੋ ਗਈ। ਹੈ ਤੋ ਮਦਾਨ ਸਾਹਿਬ ਭੀ ਬੜੀਆ। ਬੱਸ ਕੜਕ ਹੈ। ਸੁਨਾ ਹੈ ਕਿਸੀ ਕੀ ਨਹੀਂ ਮਾਨਤੇ। ਸਮਝ ਮੇਂ ਨਹੀਂ ਸਮਝਾ ਕਿਆ ਕਰੇਂ ?"

ਮੈਂ ਪੁੱਛੇ ਬਗੈਰ ਨਾ ਰਹਿ ਸਕਿਆ। ਮੈਂ ਕਿਹਾ, "ਮਿਸ਼ਰਾ ਜੀ ਕਿਆ ਜੋਤਿਸ਼ੀ ਲੋਗ ਅਪਨਾ ਹਾਥ ਖੁਦ ਨਹੀਂ ਦੇਖ ਸਕਤੇ ?"

ਮਿਸ਼ਰਾ ਜੀ ਨਿਰਾਸ਼ ਵੀ ਸਨ ਤੇ ਕ੍ਰੋਧਿਤ ਵੀ ਸਨ ਕਹਿੰਦੇ, "ਇਸ ਬਾਤੋ ਕਾ ਕਿਆ ਫਾਇਦਾ, ਹਮਾਰੀ ਜਾਨ ਕੋ ਬਣੀ ਹੋਈ ਹੈ ਕਿ ਘਰ ਪਰਿਵਾਰ ਕੈਸੇ ਚਲਾਏਂਗੇ। ਜੋ ਚਾਰ ਪੈਸੇ ਇਧਰ ਸੇ ਬਣਾਏ ਥੇ ਸਭ ਕੋਠੀ ਬਨਾਣੇ ਮੇਂ ਖਰਚ ਹੋ ਗਏ। ਅਬ ਸੋਚ ਰਹਾ ਹੂੰ ਕਿ ਖਰਚ ਇਤਨੇ ਬੜ ਗਏ ਹੈਂ ਕਿ ਘਰ ਰਹਿ ਕਰ ਭੀ ਗੁਜ਼ਾਰਾ ਕਰਨਾ ਮੁਸ਼ਕਿਲ ਹੋ ਜਾਏਗਾ। ਇਸ ਆਧੀ ਪੇ ਮੈਂ ਤੋ ਹਮੇਂ ਜਾਨ ਕੀ ਪੜੀ ਹੁਈ ਹੈ ਔਰ ਆਪ ਕੋ ਮਜ਼ਾਕ ਸੂਝ ਰਹੇ ਹੈਂ।" ਉਸਨੇ ਚਾਹ ਦਾ ਅਖੀਰਲਾ ਘੁੱਟ ਭਰਿਆ, ਹੌਂਕਾ ਲਿਆ ਤੇ ਦਫਤਰ ਅੰਦਰ ਚਲਾ ਗਿਆ।

ਮਿਸ਼ਰਾ ਜੀ ਦੇ ਜਾਣ ਤੋਂ ਬਾਅਦ ਕੰਟੀਨ ਵਾਲੇ ਨੇ ਦੱਸਿਆ ਕਿ ਉਹ ਦਫਤਰ ਆਏ ਆਪਣੇ ਗਾਹਕਾਂ ਨਾਲ ਹਿਸਾਬ-ਕਿਤਾਬ ਤੇ ਲੈਣ-ਦੇਣ ਕੰਟੀਨ ਵਿਚ ਹੀ ਕਰਦਾ ਸੀ। ਫਿਰ ਉਨ੍ਹਾਂ ਨੂੰ ਕਹਿੰਦਾ "ਆਪ ਪ੍ਰੇਸ਼ਾਨ ਦਿਖ ਰਹੇ ਹੈਂ, ਹਾਂਥ ਦਿਖਾਏਂ ਮੈਂ ਆਪ ਕੀ ਸਮੱਸਿਆਓਂ ਕਾ ਸਮਾਧਾਨ ਬਤਾਤਾ ਹੂੰ, ਜੋ ਚਾਰ ਛਿਲੜ ਬਚੇ ਹੁੰਦੇ ਕੋਸ਼ਿਸ਼ ਕਰਦਾ ਕਿ ਹੱਥ ਦੇਖਣ ਦੇ ਜਾਲ ਤੇ ਕਢਵਾ ਲਵੇ। ਜੇ ਸਾਲੇ ਤੋਂ ਪੁੱਛਦੇ ਕਿ ਘਰ-ਬਾਰ, ਬਾਲ-ਬੱਚੇ ਦਾ ਹਾਲ-ਚਾਲ ਕੀ ਹੈ ਤਾਂ ਅੱਗੋਂ ਕਹਿੰਦਾ, "ਬਾਲ-ਬੱਚੇ ਕੋ ਤੋ ਜੀ ਖਾਣ-ਪਾਣ ਔਰ ਐਸ਼ ਮਸਤੀ ਕੇ ਲੀਏ ਪੈਸਾ ਚਾਹੀਏ। ਵੋਹ ਆਪ ਦੇਖ ਰਹੇ ਹੈਂ। ਪੰਜਾਬ ਆਨੇ ਸੇ ਸਭ ਪਰਾਬਲਮਜ਼ ਹੱਲ ਹੋ ਗਈ ਹੈਂ। ਹਮੇਂ ਤੋ ਲੋਗ ਖਾਹਮਖਾਹ ਅੱਤਵਾਦ ਕੇ ਨਾਮ ਸੇ ਡਰਾ ਰਹੇ ਥੇ।' ਉਹ ਏਥੇ ਪੈਸੇ ਕਮਾਉਣ ਵਿਚ ਮਸਤ ਸੀ ਤੇ ਬਾਲ-ਬੱਚੇ ਐਸ਼ ਕਰਨ ਵਿਚ ਮਸਤ। ਮੈਂ ਕਿਹਾ ਇਹ ਤਾਂ ਹੱਥ ਦੇਖਣ ਦੇ ਹੀ ਕਾਫੀ ਕਮਾ ਲੈਂਦੇ ਹੋਣਗੇ ਤਾਂ ਕੰਟੀਨ ਵਾਲਾ ਕਹਿੰਦਾ ਸਭ ਸਾਲਾ ਲੋਕਾਂ ਨੂੰ ਮੂਰਖ ਬਣਾਉਂਦਾ ਸੀ। ਆਹ ਹੁਣ ਜਦੋਂ ਇਹ ਯੂ ਪੀ ਗਿਆ ਹੋਇਆ ਸੀ ਤਾਂ ਇਸਦੀ ਲੜਕੀ ਨੇ ਪੁਰਾਣੇ ਘਰ ਦੇ ਗਵਾਂਢ ਰਹਿੰਦੇ ਕਿਸੇ ਮੁੰਡੇ ਨਾਲ ਵਿਆਹ ਕਰਵਾ ਲਿਆ ਤੇ ਘਰੋਂ ਗਹਿਣੇ, ਨਗਦੀ ਤੇ ਕੀਮਤੀ ਸਾੜੀਆਂ ਲੈ ਕੇ ਚਲੀ ਗਈ। ਇਸੇ ਚੱਕਰ ਵਿਚ ਤਾਂ ਡਿਊਟੀ ਤੇ ਤਾਰਾਂ ਮਿਲਣ ਤੋਂ ਬਾਅਦ ਵੀ ਜੁਆਇਨ ਨਹੀਂ ਕੀਤਾ। ਮੈਂ ਪੁੱਛਿਆ ਤਾਂ ਕਹਿੰਦਾ ਸੀ 'ਅਬ ਬੇਟੀ ਘਰ ਸੇ ਚਲੀ ਗਈ ਔਰ ਦੋ ਲਾਖ ਕੇ ਜੇਵਰ, ਨਗਦੀ ਔਰ ਸਾੜੀਆਂ ਲੇ ਗਈ। ਹਮਾਰੀ ਕੌਨ ਕੱਢੀ ਗੋਲੀ ਖੇਲੇ ਹੈਂ। ਪੁਲਿਸ ਵਾਲੇ ਬੋਲਤੇ ਥੇ ਕਿ ਲੜਕੀ ਬਾਲਗ ਹੈ ਹਮ ਕੁਝ ਨਹੀਂ ਕਰ ਸਕਤੇ। ਹਮਨੇ ਹਿਸਾਬ ਫਿੱਟ ਕੀਆ ਤੋ ਉਨਹੋਂ ਨੇ ਬੇਟੀ ਔਰ ਉਸ ਛੋਕਰੇ ਪਰ ਚੋਰੀ ਕਾ ਪਰਚਾ ਦਰਜ ਕੀਆ ਔਰ ਹਮ, ਹਮ ਗਏ ਪੁਲਿਸ ਕੇ ਗਾਲ। ਏਕ ਏਕ ਪੈਸੇ ਕਾ ਹਿਸਾਬ ਕਰਕੇ ਏਕ ਲਾਖ ਸੱਤਰ ਹਜਾਰ ਰੁਪਏ ਥਾਨੇ ਮੇਂ ਵਸੂਲ ਕੀਏ ਸਾਲੋਂ ਸੇ।' ਕੰਟੀਨ ਵਾਲਾ ਕਹਿ ਰਿਹਾ ਸੀ। ਇਹ ਲੋਕਾਂ ਦੇ ਤਾਂ ਹੱਥ ਦੇਖਦਾ ਹੈ ਨਾ ਤਾਂ ਇਹਨੂੰ ਪਤਾ ਲੱਗਿਆ ਬਈ ਮੇਰੀ ਬੇਟੀ ਚਲੀ ਜਾਵੇਗੀ, ਸ਼ਾਦੀ ਕਰਕੇ ਨਾ ਇਹਨੂੰ ਪਤਾ ਲੱਗਿਆ ਕਿ ਘਰੋਂ ਸਾਮਾਨ ਚਲਾ ਜਾਵੇਗਾ। ਇਸਦੇ ਤਾਂ ਅੱਖਾਂ ਤੇ ਤਾਂ ਪੰਜਾਬ ਆ ਕੇ ਐਸੀ ਪੈਸੇ ਦੀ ਪੱਟੀ ਚੜ੍ਹੀ ਹੈ ਕਿ ਇਸਨੂੰ ਉਮਰ ਭਰ ਵਾਸਤੇ ਬੇਟੀ ਨਾਲੋਂ ਰਿਸ਼ਤਾ ਟੁੱਟਣ ਦਾ ਫ਼ਿਕਰ ਜਾਂ ਤਕਲੀਫ ਨਹੀਂ, ਇਕ ਲੱਖ ਸੱਤਰ ਹਜ਼ਾਰ ਵਾਪਿਸ ਮੁੜਵਾ ਲੈਣ ਦਾ ਚਾਅ ਪੂਰਾ ਹੈ।

---

## ਜਦ ਮੈਂ ਕੀਤਾ ਕਸਰ ਦਾ ਨਾਟਕ

**ਗਿੰਦਰ ਕਿਲਾ ਨੌ**

ਇਹ ਗੱਲ ਅੱਜ ਤੋਂ 15-16 ਸਾਲ ਪੁਰਾਣੀ ਹੈ। ਉਸ ਸਮੇਂ ਮੇਰੀ ਉਮਰ 14 ਕੁ ਸਾਲ ਦੀ ਸੀ। ਅਸੀਂ ਆਪਣਾ ਨਵਾਂ ਮਕਾਨ ਅਜੇ ਬਣਾਇਆ ਹੀ ਸੀ। ਜਿਸ ਦੀਆਂ ਜੋੜੀਆਂ ਅਜੇ ਤੱਕ ਨਹੀਂ ਲੱਗੀਆਂ ਸਨ। ਇੱਕ ਦਿਨ ਸ਼ਾਮ ਨੂੰ ਸਾਡੇ ਪਿੰਡ ਦੇ ਹੀ ਦੋ ਲੱਕੜ ਦੇ ਕਾਰੀਗਰ ਜੋ ਪਾਪਾ ਜੀ ਦੇ ਦੋਸਤ ਹਨ, ਜੋੜੀਆਂ ਲਗਾਉਣ ਲਈ ਸਾਡੇ ਘਰ ਆ ਗਏ। ਜੋੜੀਆਂ ਲਗਾਉਣ ਦਾ ਕੰਮ ਖ਼ਤਮ ਕਰਨ ਤੋਂ ਬਾਅਦ ਉਹ ਦੋਵੇਂ ਅਤੇ ਪਾਪਾ ਜੀ ਛਿੱਟ-ਛਿੱਟ ਲਾਉਣ ਲੱਗ ਪਏ ਜੋ ਦੇਰ ਰਾਤ ਤੱਕ ਜਾਰੀ ਰਹੀ। ਮੈਂ ਉਹਨਾਂ ਨੂੰ ਸ਼ਰਾਬ ਪੀਣੀ ਬੰਦ ਕਰਕੇ ਰੋਟੀ ਖਾਣ ਲਈ ਕਈ ਵਾਰ ਕਿਹਾ, ਪ੍ਰੰਤੂ ਉਹਨਾਂ ਮੇਰੀ ਗੱਲ ਵੱਲ ਕੋਈ ਬਹੁਤਾ ਧਿਆਨ ਨਾ ਦਿੱਤਾ। ਮੈਨੂੰ ਇਸ ਗੱਲ ਤੇ ਬਹੁਤ ਗੁੱਸਾ ਆਇਆ ਅਤੇ ਮੈਂ ਉੱਚੀ-ਉੱਚੀ ਰੋਣਾ ਸ਼ੁਰੂ ਕਰ ਦਿੱਤਾ। ਮੇਰੇ ਰੋਣ ਦੀ ਆਵਾਜ਼ ਸੁਣ ਕੇ ਸਾਡੇ ਪਰਿਵਾਰ ਦੇ ਸਾਰੇ ਮੈਂਬਰ ਮੇਰੇ ਦੁਆਲੇ ਇਕੱਠੇ ਹੋ ਗਏ। ਉਨ੍ਹਾਂ ਨੇ ਮੈਨੂੰ ਵਰਾਉਣ ਦਾ ਬਹੁਤ ਯਤਨ ਕੀਤਾ ਪ੍ਰੰਤੂ ਮੈਂ ਚੁੱਪ ਹੋਣ ਦੀ ਬਜਾਏ ਸਗੋਂ ਹੋਰ ਵੀ ਜ਼ਿਆਦਾ ਰੋਣ ਲੱਗ ਪਿਆ।

ਇਹ ਸਭ ਕੁਝ ਦੇਖ ਕੇ ਮੇਰੇ ਦਾਦੀ ਜੀ ਨੇ ਮੈਨੂੰ ਓਪਰੀ ਕਸਰ ਹੋਣ ਦੀ ਸ਼ੰਕਾ ਕੀਤੀ ਅਤੇ ਉਨ੍ਹਾਂ ਨੇ ਮੇਰੇ ਚਾਚਾ ਜੀ ਨੂੰ ਭੇਜ ਕੇ ਸਾਡੇ ਪਿੰਡ ਦੇ ਹੀ ਇੱਕ ਸਿਆਣੇ ਨੂੰ ਬੁਲਾ ਲਿਆ। ਉਸ ਨੇ ਮੈਨੂੰ ਦੇਖਦਿਆਂ ਸਾਰ ਹੀ ਸਾਰਿਆਂ ਦਾ ਸ਼ੱਕ ਇਹ ਕਹਿ ਕੇ ਯਕੀਨ ਵਿੱਚ ਬਦਲ ਦਿੱਤਾ ਕਿ ਮੁੰਡੇ ਨੂੰ ਤਾਂ ਕੋਈ ਪ੍ਰੇਤ ਚਿੰਬੜੀ ਹੋਈ ਹੈ। ਉਸ ਤੋਂ ਬਾਅਦ ਉਹ ਆਪਣੇ ਹੱਥ ਵਿੱਚ ਦਾਤਰੀ ਫੜ੍ਹ ਕੇ ਵਾਰ-ਵਾਰ ਮੇਰੇ ਸਿਰ ਉੱਤੋਂ ਘੁੰਮਾਉਂਦਿਆਂ ਹੋਇਆਂ ਮੂੰਹ ਵਿੱਚ ਹੀ ਮੰਤਰਾਂ ਦਾ ਜਾਪ ਜਿਹਾ ਕਰਨ ਲੱਗ ਪਿਆ ਅਤੇ ਦੋ ਹਥੌਲੇ ਹੋਰ ਪਵਾਉਣ ਲਈ ਕਹਿ ਕੇ ਚਲਾ ਗਿਆ। ਹੁਣ ਰਾਤ ਕਾਫ਼ੀ ਹੋ ਚੁੱਕੀ ਸੀ ਤੇ ਮੈਂ ਬਿਨਾਂ ਬੋਲਿਆਂ ਚੁੱਪ ਚਾਪ ਸੌਂ ਗਿਆ। ਅਗਲੇ ਦਿਨ ਅਸੀਂ ਮੇਰੇ ਮਾਮਾ ਜੀ ਦੇ ਵਿਆਹ ਵਿੱਚ ਸ਼ਾਮਲ ਹੋਣ ਲਈ ਕੋਟਕਪੂਰੇ ਚਲੇ ਗਏ ਉੱਥੇ ਮੈਂ ਕਿਸੇ ਨੂੰ ਬਿਨਾਂ ਬੁਲਾਇਆਂ ਸਭ ਵੱਲ ਘੂਰ-ਘੂਰ ਕੇ ਦੇਖਦਾ ਰਿਹਾ। ਮੇਰੇ ਇਸ ਤਰ੍ਹਾਂ ਦੇ ਅਜੀਬ ਵਿਵਹਾਰ ਨੂੰ ਦੇਖ ਕੇ ਸਾਰੇ ਰਿਸ਼ਤੇਦਾਰ ਜਿੱਥੇ ਮੇਰੇ ਮਾਪਿਆਂ ਨਾਲ ਹਮਦਰਦੀ ਜਤਾ ਰਹੇ ਸਨ ਉੱਥੇ ਨਾਲ ਹੀ ਭੂਤਾਂ, ਪ੍ਰੇਤਾਂ ਕੱਢਣ ਵਾਲਿਆਂ ਦੇ ਐਡਰੈੱਸ ਵੀ ਦੱਸ ਰਹੇ ਸਨ। ਸਾਰੇ ਵਿਆਹ ਵਿੱਚ ਮੈਂ ਹੀ ਸਭ ਦਾ ਕੇਂਦਰ ਬਿੰਦੂ ਬਣਿਆ ਰਿਹਾ। ਖਾਣ ਪੀਣ ਦੇ ਮਾਮਲੇ ਵਿੱਚ ਵੀ ਮੇਰੀ ਸਭ ਤੋਂ ਵੱਧ ਸੇਵਾ ਕੀਤੀ ਗਈ। ਹਰ ਚੀਜ ਬਣਨ ਸਾਰ ਪਹਿਲਾਂ ਮੈਨੂੰ ਹੀ ਦਿੱਤੀ ਜਾਂਦੀ। ਇਸ ਕਰਕੇ ਮੈਂ ਆਪਣੀ ਡਰਾਮੇਬਾਜ਼ੀ ਜਾਰੀ ਰੱਖੀ।

ਇਸ ਤੋਂ ਬਾਅਦ ਮੇਰੇ ਪਰਿਵਾਰ ਵਾਲਿਆਂ ਨੇ ਮੇਰਾ ਇਲਾਜ ਕਿਸੇ ਵਧੀਆ ਸਿਆਣੇ ਕੋਲੋਂ ਕਰਵਾਉਣ ਦੀ ਵਿਉਂਤ ਬਣਾਈ। ਉਹ ਮੈਨੂੰ ਕੋਟਕਪੂਰੇ ਦੇ ਹੀ ਇੱਕ ਸਿਆਣੇ, ਜੋ ਕਿੱਤੇ ਵਜੋਂ ਅਧਿਆਪਕ ਸੀ ਅਤੇ ਨਾਲ-ਨਾਲ ਧਾਗੇ, ਤਬੀਤਾਂ ਦਾ ਵੀ ਕੰਮ ਕਰਦਾ ਸੀ, ਕੋਲ ਲੈ ਗਏ। ਸਾਡੇ ਉੱਥੇ ਪਹੁੰਚਣ ਤੋਂ ਪਹਿਲਾਂ ਇੱਕ ਨੌਜਵਾਨ ਲੜਕੀ ਤੇ ਉਸ ਦੇ ਮਾਪੇ ਵੀ ਬੈਠੇ ਸੀ। ਜਿਸ ਨੂੰ ਉਸ ਸਿਆਣੇ ਨੇ ਓਪਰੀ ਕਸਰ ਦਾ ਉਪਾਅ ਕਰਦਿਆਂ ਇੱਕ ਤਬੀਤ ਬਣਾ ਕੇ ਗਲ ਵਿੱਚ ਪਾਉਣ ਲਈ ਦਿੱਤਾ ਅਤੇ ਲੜਕੀ ਦੇ ਠੀਕ ਹੋ ਜਾਣ ਦਾ ਭਰੋਸਾ ਦਿੰਦਿਆਂ ਆਪਣੀ ਫੀਸ ਲੈ ਕੇ ਤੋਰ ਦਿੱਤਾ। ਇਸ ਪਿੱਛੋਂ ਜਦੋਂ ਮੇਰੀ ਵਾਰੀ ਆਈ ਤਾਂ ਉਸ ਨੇ ਮੈਨੂੰ ਵੀ ਉਸ ਵਾਂਗ ਹੀ ਕਸਰ ਹੋਈ ਕਹਿ ਕੇ ਤਬੀਤ ਦੇ ਦਿੱਤਾ ਅਤੇ ਕੁਝ ਹਦਾਇਤਾਂ ਦੇ ਕੇ ਜਲਦੀ ਠੀਕ ਹੋਣ ਦਾ ਭਰੋਸਾ ਦਿੱਤਾ।

ਪਹਿਲਾਂ ਤਾਂ ਮੇਰਾ ਦਿਲ ਕੀਤਾ ਕਿ ਮੈਂ ਸਭ ਨੂੰ ਸਾਫ਼-ਸਾਫ਼ ਦੱਸ ਦੇਵਾਂ ਕਿ ਮੈਨੂੰ ਕੋਈ ਕਸਰ ਨਹੀਂ ਹੋਈ ਅਤੇ ਮੈਂ ਡਰਾਮਾ ਕਰ ਰਿਹਾ ਸੀ ਪ੍ਰੰਤੂ ਮੈਂ ਘਰਦਿਆਂ ਦੇ ਗੁੱਸੇ ਤੋਂ ਡਰਦਾ ਅਜਿਹਾ ਨਾ ਕਰ ਸਕਿਆ। ਇਸ ਘਟਨਾ ਨੇ ਉਸੇ ਸਮੇਂ ਹੀ ਮੇਰੇ ਦਿਮਾਗ ਵਿੱਚ ਇਹ ਗੱਲ ਪੱਕੀ ਤਰ੍ਹਾਂ ਬਿਠਾ ਦਿੱਤੀ ਕਿ ਸਾਧ ਸਿਆਣੇ ਬਿਨਾਂ ਕਿਸੇ ਪਰਖ ਦੇ ਸਭ ਨੂੰ ਹੀ ਓਪਰੀ ਕਸਰ ਹੋਈ ਕਹਿ ਕੇ ਆਪਣਾ ਤੋਰੀ ਸਫੁਲਕਾ ਹੀ ਚਲਾਉਂਦੇ ਹਨ ਜਦਕਿ ਮੇਰੇ ਵਾਂਗ ਹਰ ਕਿਸੇ ਦੀ ਅਸਲ ਸਮੱਸਿਆ ਤਾਂ ਕੁਝ ਹੋਰ ਹੀ ਹੁੰਦੀ ਹੈ। ਹੁਣ ਤਰਕਸ਼ੀਲ ਲਹਿਰ ਨਾਲ ਜੁੜਨ ਅਤੇ ਤਰਕਸ਼ੀਲ ਸਾਹਿਤ ਪੜ੍ਹਨ ਤੋਂ ਬਾਅਦ ਤਾਂ ਇਹ ਗੱਲ ਚਿੱਟੇ ਦਿਨ ਵਾਗ ਸਾਫ਼ ਹੋ ਗਈ ਹੈ ਕਿ ਸਾਧਾਂ-ਸੰਤਾਂ ਦੇ ਡੇਰੇ ਲੋਕਾਂ ਦੀ ਆਰਥਿਕ, ਮਾਨਸਿਕ ਅਤੇ ਸਰੀਰਕ ਲੁੱਟ ਕਰਨ ਦੇ ਅੱਡਿਆਂ ਤੋਂ ਇਲਾਵਾ ਹੋਰ ਕੁਝ ਵੀ ਨਹੀਂ ਹਨ।

### ਬਲਬ

ਐਡੀਸਨ ਅਲਵਾ, ਬਲਬ ਦਾ ਨਮੂਨਾ ਬਨਾਉਣ ਸਮੇਂ ਚਾਲੀ ਵਾਰ ਅਸਫਲ ਹੋਇਆ। ਉਸਨੂੰ ਇਕਤਾਲਵੀ ਵਾਰ ਬਲਬ ਬਨਾਉਣ ਵਿੱਚ ਸਫਲਤਾ ਮਿਲੀ। ਉਹ ਮਹਾਨ ਵਿਗਿਆਨੀ ਸਾਡੇ ਲਈ ਇਕ ਆਦਰਸ਼ਕ ਉਦਾਹਰਣ ਹੈ। ਐਡੀਸਨ ਹਮੇਸ਼ਾ ਖੁਸ਼ ਰਹਿੰਦਾ ਸੀ। ਉਹ ਕਦੇ ਵੀ ਕਿਸੇ ਗਲ ਤੇ ਖਿਝਦਾ ਨਹੀ ਸੀ। ਲਗਾਤਾਰ ਸਖਤ ਮਿਹਨਤ ਵਿੱਚ ਵਿਸ਼ਵਾਸ਼ ਕਰਦਾ ਸੀ। ਜਦੋ ਉਹ ਪਹਿਲੀ ਵਾਰ ਆਪਣੇ ਬਲਬਾਂ ਦੀ ਨਮਾਇਸ਼ ਲਾ ਕੇ ਬੈਠਾ ਸੀ ਤਾਂ ਬਿਜਲੀ ਨਾਲ ਜਗਣ ਵਾਲੇ ਬਲਬਾਂ ਨੂੰ ਵੇਖਣ ਲਈ ਲੋਕਾ ਦੀ ਭੀੜ ਲੱਗ ਗਈ। ਭੀੜ ਵਿੱਚ ਬ੍ਰੀਟੇਨ ਦੀ ਮਹਾਰਾਣੀ ਵੀ ਸ਼ਾਮਿਲ ਸੀ।

## ਮੈਂ ਤਰਕਸ਼ੀਲ ਕਿਵੇਂ ਬਣਿਆ?

ਗੁਰਤੇਜ ਅਬੁਲ ਖੁਰਾਣਾ

ਮੇਰਾ ਜਨਮ ਇੱਕ ਗ਼ਰੀਬ ਤੇ ਅੰਧ ਵਿਸ਼ਵਾਸੀ ਪਰਿਵਾਰ ਵਿੱਚ ਹੋਇਆ। ਮੇਰਾ ਸਾਰਾ ਬਚਪਨ ਬਾਬਿਆਂ ਦੀਆਂ ਮੜ੍ਹੀਆਂ ਤੇ ਮੱਥੇ ਰਗੜਦਿਆਂ ਬੀਤਿਆ। ਅਨੇਕਾਂ ਚੇਲਿਆਂ ਬਾਬਿਆਂ ਨੇ ਸਾਡੇ ਘਰ ਦੀ ਗ਼ਰੀਬੀ ਦੂਰ ਕਰਨ ਬਦਲੇ ਪਹਿਲਾਂ ਤੋਂ ਹੀ ਆਰਥਿਕ ਤੰਗੀ ਤੁਰਸ਼ੀ ਦਾ ਸ਼ਿਕਾਰ ਪਰਿਵਾਰ ਦੀ ਲੁੱਟ ਕੀਤੀ। ਜਦ ਮੈਂ ਸੱਤਵੀਂ ਕਲਾਸ ਵਿੱਚ ਪੜ੍ਹਦਾ ਸੀ ਤਾਂ ਮੈਨੂੰ ਇੱਕ ਰਾਤ ਨੂੰ ਡਰ ਲੱਗਿਆ। ਆਪਣੇ ਮਾਤਾ ਜੀ ਦੇ ਕਹਿਣ ਤੇ ਮੈਂ ਆਪਣੇ ਪਿੰਡ ਬਣੇ ਰਾਮ ਦੇਵ ਜੀ ਦੇ ਮੰਦਰ ਤੋਂ ਗਲ ਵਿੱਚ ਪਾਉਣ ਲਈ ਰੱਖ਼ ਲੈ ਕੇ ਆਇਆ। ਇਹ ਰੱਖ਼ ਕਾਫ਼ੀ ਸਮਾਂ ਪਾਈ ਰੱਖੀ ਤੇ ਫਿਰ ਇੱਕ ਦਿਨ ਇਹ ਕਿਧਰੇ ਡਿੱਗ ਪਈ। ਮੈਨੂੰ ਡਰ ਲੱਗਣੋਂ ਹਟ ਗਿਆ ਸੀ।

ਘਰ ਦਿਆਂ ਦੀ ਆਰਥਿਕ ਸਹਾਇਤਾ ਲਈ ਪਿੰਡ ਦੇ ਹੀ ਪ੍ਰਾਈਵੇਟ ਸਕੂਲ ਵਿੱਚ ਟੀਚਰ ਲੱਗ ਗਿਆ। ਇਸੇ ਦੌਰਾਨ ਹੀ ਮੈਂ ਸਿਰਸੇ ਵਾਲੇ ਡੇਰੇ ਦਾ ਨਾਮ ਲੈ ਲਿਆ। ਮੇਰੀ ਇੱਛਾ ਸੀ ਕਿ ਘਰ ਵਿੱਚ ਸੰਗਤ ਲਗਵਾਈ ਜਾਵੇ। ਇੱਕ ਦਿਨ ਜਦ ਮੈਂ ਡੇਰੇ ਤੇ ਜਾ ਕੇ ਆਪਣੇ ਘਰ ਸੰਗਤ ਲਗਾਉਣ ਦੀ ਬੇਨਤੀ ਕੀਤੀ ਤਾਂ ਘਰ ਦੀ ਗ਼ਰੀਬੀ ਕਾਰਣ ਮੈਨੂੰ ਸੰਗਤ ਨਾ ਮਿਲੀ। ਇਸ ਦਿਨ ਤੋਂ ਮੇਰਾ ਮਨ ਡੇਰੇ ਤੋਂ ਵੀ ਦੁਖ਼ੀ ਹੋ ਗਿਆ। ਅੰਧ ਵਿਸ਼ਵਾਸਾਂ ਦੇ ਚੱਕਰ 'ਚ ਭਟਕਦਿਆਂ ਫਿਰ ਕਿਸੇ ਬੇਲੀ ਮਿੱਤਰ ਨੇ ਮੈਨੂੰ ਪੁੱਛਾਂ ਦੇਣ ਵਾਲੇ ਇੱਕ ਬਾਬੇ ਨਾਲ ਜੋੜ ਦਿੱਤਾ। ਉਹ ਸੰਗਤ ਵਿੱਚ ਬੈਠ ਕੇ ਪੁੱਛਾਂ ਦਿੰਦੇ ਸਨ ਤੇ ਕਹਿੰਦੇ ਸਨ ਕਿ ਉਹਨਾਂ 'ਚ ਬਾਬੇ ਦੀ ਸਵਾਰੀ ਆਉਂਦੀ ਹੈ। ਇੱਕ ਦਿਨ ਇਸੇ ਖੇਡ ਦੌਰਾਨ ਬਾਬਾ ਔਰਤਾਂ ਵਾਲੇ ਪਾਸੇ ਹੋ ਤੁਰਿਆ ਤੇ ਉਹਨਾਂ ਦੇ ਦੁੱਖ਼ ਦੂਰ ਕਰਨ ਲਈ ਆਪਣੀ ਮਰਜ਼ੀ ਨਾਲ ਮਿਲਣ ਲੱਗਾ। ਇਹ ਵੇਖ਼ ਕੇ ਮੇਰਾ ਮਨ ਦੁਖ਼ੀ ਤਾਂ ਹੋਇਆ ਪਰ ਸ਼ਰਧਾਲੂ ਹੋਣ ਕਰਕੇ ਮੈਂ ਚੁੱਪ ਰਿਹਾ। ਉਸ ਬਾਬੇ ਦੇ ਮੰਦਰ ਤੇ ਫ਼ਲ ਫਰੂਟ ਦਾ ਪ੍ਰਸ਼ਾਦ ਚੜ੍ਹਦਾ ਸੀ ਪ੍ਰੰਤੂ ਉਸ ਪ੍ਰਸ਼ਾਦ ਨੂੰ ਬਾਬੇ ਦੇ ਭੋਗ ਲੱਗਣ ਤੋਂ ਪਹਿਲਾਂ ਕੋਈ ਨਹੀਂ ਸੀ ਖਾ ਸਕਦਾ। ਇੱਕ ਦਿਨ ਭੁੱਖ਼ ਸਾਹਮਣੇ ਬੇਵੱਸ ਹੋ ਕੇ ਮੈਂ ਚੋਰੀਓਂ ਇੱਕ ਕੇਲਾ ਚੁੱਕ ਕੇ ਖਾ ਲਿਆ ਪਰ ਅੰਦਰੋਂ ਅੰਦਰੀ ਡਰਨ ਲੱਗਾ। ਜਦ ਬਾਬਾ ਆ ਕੇ ਪੁੱਛਾਂ ਦੇਣ ਲੱਗਾ ਤਾਂ ਲੋਕ ਉਸ ਤੋਂ ਆਪਣੀਆਂ ਚੋਰੀ ਹੋਈਆਂ ਚੀਜ਼ਾਂ ਬਾਰੇ ਪੁੱਛਣ ਲੱਗੇ। ਮੈਂ ਡਰਿਆ ਹੋਇਆ ਸਾਂ। ਉਸੇ ਦਿਨ ਬਾਬੇ ਨੇ ਮੈਨੂੰ ਆਸ਼ੀਰਵਾਦ ਦਿੰਦਿਆਂ ਆਖਿਆ ਕਿ ਇਹ ਮੇਰਾ ਸਭ ਤੋਂ ਇਮਾਨਦਾਰ ਚੇਲਾ ਹੈ। ਮੈਂ ਕਾਫ਼ੀ ਸਮਾਂ ਇਹ ਸਾਰਾ ਕੁਝ ਵੇਖਦਾ ਰਿਹਾ। ਮੈਂ ਸਾਰੀ ਗੱਲ ਤਾਂ ਭਲੀ ਭਾਂਤੀ ਜਾਣ ਗਿਆ ਸਾਂ ਪਰ ਮੈਨੂੰ ਕੋਈ ਰਸਤਾ ਨਜ਼ਰ ਨਹੀਂ ਸੀ ਆ ਰਿਹਾ। ਸੱਚ ਦਾ ਰਾਹ ਖ਼ੋਜਦਿਆਂ ਮੇਰੀ ਮੁਲਾਕਾਤ ਮਲੋਟ ਇਕਾਈ ਦੇ ਆਗੂ ਬਿੰਦਰ ਖ਼ਿਓਵਾਲੀ ਨਾਲ ਹੋਈ ਤੇ ਉਸ ਤੋਂ ਪ੍ਰਾਪਤ ਤਰਕਸ਼ੀਲ ਸਾਹਿਤ ਪੜ੍ਹ ਕੇ ਮੈਂ ਸਹੀ ਰਸਤੇ ਤੇ ਮੁੜ ਆਇਆ। ਅੰਧ ਵਿਸ਼ਵਾਸਾਂ ਦੇ ਭਰਮ ਜਾਲ ਵਿੱਚ ਗੁਜ਼ਾਰੀ ਜ਼ਿੰਦਗੀ ਦਾ ਮੈਨੂੰ ਅਫ਼ਸੋਸ ਤਾਂ ਰਿਹਾ ਪਰ ਇਸ ਗੱਲ ਦਾ ਫ਼ਖ਼ਰ ਵੀ ਹੁੰਦਾ ਹੈ ਕਿ ਮੈਂ ਠੀਕ ਮੌਕੇ ਤੇ ਵਾਪਸ ਮੁੜ ਕੇ ਜ਼ਿੰਦਗੀ ਦਾ ਸਹੀ ਰਸਤਾ ਅਖ਼ਤਿਆਰ ਕਰ ਲਿਆ ਹੈ। ਹੁਣ ਤਰਕਸ਼ੀਲਤਾ ਦੇ ਪ੍ਰਚਾਰ ਪਸਾਰ ਲਈ ਕੰਮ ਕਰਕੇ ਮਨ ਨੂੰ ਅਥਾਹ ਖ਼ੁਸ਼ੀ ਹੁੰਦੀ ਹੈ ਤੇ ਪ੍ਰੋਗਰਾਮਾਂ ਵਿੱਚ ਜਾ ਕੇ ਹੋਰ ਉਤਸ਼ਾਹ ਮਿਲਦਾ ਹੈ।

### ਲਾਈਫ ਮੈਂਬਰਸ਼ਿਪ:

1125 ਚੋਪੜਾ ਦੇਵ ਐਲ.ਆਈ.ਸੀ. ਆਫਿਸ, ਰੋਪੜ
1126 ਪਰਮਜੀਤ ਸਿੰਘ , ਨਵਾਂ ਸ਼ਹਿਰ
1127 ਸੁਖਵਿੰਦਰ ਸਿੰਘ, ਮਿਸਰ
1128 ਬਲਵਿੰਦਰ ਸਿੰਘ, ਜਲੰਧਰ
1129 ਕਿਰਪਾਲ ਸਿੰਘ ਕਸੌਲੀ
1130 ਮਾ.ਸੁਖਦੇਵ ਸਿੰਘ ਢਿੱਲੋਂ, ਅੰਮ੍ਰਿਤਸਰ
1131 ਬਖਤੌਰ ਸਿੰਘ ਸਾਬਕਾ ਪੰਚ, ਲੁਧਿਆਣਾ
1132 ਜਸਵਿੰਦਰ ਸਿੰਘ, ਸੰਗਰੂਰ
1133 ਮੁੱਖ ਅਧਿਆਪਕ, ਸ਼ੇਖੂਪਰ
1134 ਮਾ. ਗੁਰਨਾਮ ਸਿੰਘ, ਪਿੰਡ ਢੂੰਨ ਢਾਏ ਵਾਲਾ.
1135 ਸੁਖਵਿੰਦਰ ਸਿੰਘ ਖਾਰਾ
1136 ਲਾਇਬਰੇਰੀ, ਚੌਧਰੀ ਖੜਕ ਸਿੰਘ ਨਗਰ ਭਲਾਈ ਕਲੱਬ, ਡੂਮਵਾਲੀ
1137 ਮੁੱਖ ਅਧਿਆਪਕਾ, ਗੁਰੂ ਨਾਨਕ ਪਬਲਿਕ ਹਾ. ਸਕੂਲ, ਸੀਂਗੋ

### ਸੁਸਾਇਟੀ ਫੰਡ:

| | |
|---|---|
| 1. ਐਟਲਾਂਟਾ ਨਿਵਾਸੀ ਅਮਰਜੀਤ ਗੋਂਦਾਰਾ ਵੱਲੋਂ ਆਪਣੇ ਬੇਟੇ ਦੇਵ ਗੋਂਦਾਰਾ ਦੇ ਜਨਮ ਦਿਨ ਦੀ ਖ਼ੁਸ਼ੀ 'ਤੇ ਮੁਖ ਦਫ਼ਤਰ ਨੂੰ ਸਹਾਇਤਾ | 500 |
| 2. ਹਰਲੀਨ ਕੌਰ (ਕਲਾਸ 'ਚੋਂ ਫਸਟ ਆਉਣ 'ਤੇ) | 100 |
| 3. ਮਾ. ਗੁਰਨਾਮ ਸਿੰਘ ਮੁਗਲਾਨੀ (ਸੇਵਾ ਮੁਕਤੀ 'ਤੇ) | 100 |
| 3. ਮੇਘ ਰਾਜ ਫੌਜੀ, ਰਾਮਪੁਰਾ | 200 |
| 4. ਅਮਰਜੀਤ ਸਿੰਘ ਬਾਈ ਅੰਮ੍ਰਿਤਸਰ | 200 |

*ਸਫ਼ਾ 23 ਦੀ ਬਾਕੀ*

ਪਲਾਸਟਿਕ ਪਦਾਰਥਾਂ ਦੀ ਵਰਤੋਂ ਤੋਂ ਗੁਰੇਜ਼ ਕੀਤਾ ਜਾਵੇ।

ਮੈਸੂਰ ਦੀ ਸੰਸਥਾ 'ਕਾਰਟ' (ਉਚਿਤ ਪੇਂਡੂ ਤਕਨਾਲੋਜੀ ਦਾ ਕੇਂਦਰ) ਨੇ ਮੈਸੂਰ ਸਫਾਈ ਅਭਿਆਨ ਹੇਠ ਗਣੇਸ਼ ਉਤਸਵ ਦੌਰਾਨ ਗਤੀਵਿਧੀਆਂ ਨੂੰ ਵਾਤਾਵਰਣੀ ਸੁਮੇਲਤਾ ਵਾਲਾ ਬਣਾਉਣ ਲਈ ਵਿਸ਼ੇਸ਼ ਕਦਮ ਉਠਾਏ ਹਨ। ਪੂਨੇ ਵਿਖੇ ਤਾਂ ਕਲਪਬ੍ਰਿਛ ਵਾਤਾਵਰਣੀ ਸੰਸਥਾ ਨੇ ਕੱਚੀ ਮਿੱਟੀ ਦੀਆਂ ਮੂਰਤੀਆਂ ਬਣਾ ਕੇ ਉਨ੍ਹਾਂ ਨੂੰ ਲਾਲ ਮਿੱਟੀ ਤੇ ਹਲਦੀ ਦੇ ਪ੍ਰਯੋਗ ਨਾਲ ਸੁੰਦਰ ਰੂਪ ਦਿੱਤਾ । ਪੂਜਾ ਤੋਂ ਬਾਅਦ ਉਨ੍ਹਾਂ ਇਨ੍ਹਾਂ ਮੂਰਤੀਆਂ ਨੂੰ ਪਾਣੀ ਦੀ ਬਾਟੀ ਵਿਚ ਡੁਬੋ ਕੇ ਵਿਸਰਜਨ ਕ੍ਰਿਆ ਕੀਤੀ ਤੇ ਬਾਲਟੀ ਦਾ ਪਾਣੀ, ਕ੍ਰਿਆ ਉਪਰੰਤ ਘਰ ਦੇ ਬਾਗ ਵਿਚ ਹੀ ਡੋਲ੍ਹਿਆ। ਹੈਦਰਾਬਾਦ ਵਿਖੇ ਜਨ ਵਿਗਿਆਨ ਵੈਦਿਕ ਸੰਸਥਾ ਤੇ ਬੰਗਲੌਰ ਵਿਖੇ ਲੇਕ ਡਿਵੈਲਪਮੈਂਟ ਅਥਾਰਟੀ ਮੂਰਤੀ ਵਿਸਰਜਨ ਕ੍ਰਿਆ ਨੂੰ ਵਾਤਾਵਰਣੀ ਸੁਮੇਲਤਾ ਦਾ ਰੂਪ ਦੇਣ ਲਈ, ਜਨ ਚੇਤਨਾ ਕਾਰਜਾਂ ਵਿਚ ਅਹਿਮ ਯੋਗਦਾਨ ਪਾ ਰਹੀਆਂ ਹਨ। ਪੂਰੇ ਦੇਸ਼ ਵਿਖੇ ਵਾਤਾਵਰਣੀ ਸ਼ੁੱਧਤਾ ਬਣਾਈ ਰੱਖਣ ਲਈ ਸਭ ਲੋਕਾਂ ਦੇ ਸਾਮੂਹਿਕ ਯੋਗਦਾਨ ਦਾ ਹੋਣਾ, ਅਜੋਕੇ ਸਮੇਂ ਦੀ ਅਹਿਮ ਲੋੜ ਹੈ ।

* ਨਯਾ ਨੰਗਲ, ਰੋਪੜ ਮੋਬਾਇਲ 94171 94824





## ਤਰਕਸ਼ੀਲ ਰੌਸ਼ਨੀ ਦੀ ਕਿਰਨ ਦੇ ਸਮਾਨ ਹੈ

ਬੂਟਾ ਸਿੰਘ ਵਾਕਫ਼

? ਤਰਕਸ਼ੀਲ ਮੈਗ਼ਜ਼ੀਨ ਕਿੰਨੀ ਦੇਰ ਤੋਂ ਪੜ੍ਹ ਰਹੇ ਹੋ।

➢ 1989-90 ਤੋਂ ਲਗਾਤਾਰ ਪੜ੍ਹ ਰਿਹਾ ਹਾਂ।

? ਮੈਗ਼ਜ਼ੀਨ ਪੜ੍ਹਨ ਤੋਂ ਬਾਅਦ ਤੁਹਾਡੇ ਵਿਚਾਰ/ਵਿਸ਼ਵਾਸ ਵਿੱਚ ਕੀ ਤਬਦੀਲੀ ਆਈ।

➢ ਮੈਗ਼ਜ਼ੀਨ ਪੜ੍ਹਨ ਨਾਲ ਮੇਰੇ ਅੰਦਰ ਨਾਸਤਿਕਤਾ ਪ੍ਰਤੀ ਦ੍ਰਿੜਤਾ ਪੈਦਾ ਹੋਈ ਤੇ ਹਰ ਸਮੱਸਿਆ ਦੇ ਹੱਲ ਲਈ ਵਿਗਿਆਨਕ ਢੰਗ ਅਪਨਾਉਣ ਦੀ ਜਾਂਚ ਸਿੱਖੀ।

? ਤੁਹਾਨੂੰ ਕਿਸ ਤਰ੍ਹਾਂ ਦਾ ਮੈਟਰ ਪਸੰਦ ਹੈ।

➢ ਮੈਗ਼ਜ਼ੀਨ ਵਿੱਚ ਛਪਦੀਆਂ ਵਿਗਿਆਨੀਆਂ/ਵਿਸ਼ਲੇਸ਼ਕਾਂ ਤੇ ਮਾਹਿਰਾਂ ਦੀਆਂ ਮੁਲਾਕਾਤਾਂ ਬੇਹੱਦ ਪਸੰਦ ਕਰਦਾ ਹਾਂ। ਇਸ ਤੋਂ ਇਲਾਵਾ ਵਿਗਿਆਨਕ ਫ਼ਲਸਫ਼ੇ ਸਬੰਧੀ ਰਚਨਾਵਾਂ, ਭਖ਼ਦੇ ਮਸਲਿਆਂ ਨਾਲ ਸਬੰਧਤ ਲੇਖ਼ ਤੇ ਰਚਨਾਵਾਂ ਪਸੰਦ ਹਨ। ਕਈ ਵਾਰ ਕੇਸ ਰਿਪੋਰਟਾਂ ਤੇ ਸਰਗਰਮੀਆਂ ਵਿੱਚ ਦੁਹਰਾਓ ਆ ਜਾਂਦਾ ਹੈ ਜੋ ਮਨ ਨੂੰ ਉਕਤਾਉਂਦਾ ਹੈ।

? ਭੂਤਾਂ-ਪ੍ਰੇਤਾਂ, ਆਤਮਾਵਾਂ ਤੇ ਚਮਤਕਾਰਾਂ ਬਾਰੇ ਤੁਹਾਡੇ ਕੀ ਵਿਚਾਰ ਹਨ।

➢ ਮੈਂ ਭੂਤਾਂ ਪ੍ਰੇਤਾਂ ਤੇ ਆਤਮਾਵਾਂ ਦੀ ਹੋਂਦ ਨੂੰ ਨਹੀਂ ਮੰਨਦਾ। ਹਰੇਕ ਚਮਤਕਾਰ ਪਿੱਛੇ ਕੋਈ ਨਾ ਕੋਈ ਰਹੱਸ ਜ਼ਰੂਰ ਛੁਪਿਆ ਹੁੰਦਾ ਹੈ। ਪੜਤਾਲ ਉਪਰੰਤ ਜਿਸ ਦੀ ਅਸਲੀਅਤ ਸਾਹਮਣੇ ਆ ਜਾਂਦੀ ਹੈ।

? ਰੱਬ ਤੇ ਧਰਮ ਬਾਰੇ ਕੁਝ ਕਹਿਣਾ ਚਾਹੋਗੇ।

➢ ਰੱਬ ਕਿੱਥੇ ਹੈ...? ਦੱਸੋ, ਕੋਈ? ਧਰਮ ਉੱਤੇ ਰਾਜਨੀਤੀ ਦਾ ਪ੍ਰਕੋਪ ਜਾਰੀ ਹੈ। ਅੱਜ ਦੇ ਸਮੇਂ ਵਿੱਚ ਧਰਮ ਦੇ ਠੇਕੇਦਾਰਾਂ ਨੇ ਧਰਮ ਦੇ ਅਰਥ ਹੀ ਬਦਲ ਦਿੱਤੇ ਹਨ। ਇਨਸਾਨੀਅਤ ਹੀ ਅਸਲੀ ਧਰਮ ਹੈ।

? ਉਹ ਕਿਹੜੇ ਮਸਲੇ ਹਨ ਜਿਹੜੇ ਮੈਗ਼ਜ਼ੀਨ ਦੇ ਘੇਰੇ ਵਿੱਚ ਨਹੀਂ ਆਏ।

➢ ਨੌਜਵਾਨ ਵਰਗ ਨੂੰ ਨਸ਼ਿਆਂ ਤੋਂ ਬਚਾਉਣ, ਵਿਗਿਆਨ ਤੇ ਤਕਨਾਲੋਜੀ ਦੇ ਖ਼ੇਤਰ ਵਿੱਚ ਭਾਰਤ ਦੀ ਸਥਿਤੀ ਵਿਸ਼ਵੀਕਰਨ ਤੇ ਪੱਛਮੀ ਸੱਭਿਆਚਾਰ ਦੇ ਮੁੱਦੇ ਅਜੇ ਤੱਕ ਮੈਗ਼ਜ਼ੀਨ ਦੇ ਘੇਰੇ ਤੋਂ ਬਾਹਰ ਹਨ ਜਿਨ੍ਹਾਂ ਤੇ ਗ਼ੌਰ ਕਰਨਾ ਜ਼ਰੂਰੀ ਹੈ।

? ਮੈਗ਼ਜ਼ੀਨ ਦੀ ਪ੍ਰਿੰਟਿੰਗ ਤੇ ਪਰੂਫ਼ ਰੀਡਿੰਗ ਬਾਰੇ ਕੀ ਕਹੋਗੇ।

➢ ਪ੍ਰਿੰਟਿੰਗ ਵਿੱਚ ਅੱਗੇ ਨਾਲੋਂ ਕਾਫ਼ੀ ਸੁਧਾਰ ਆਇਆ ਹੈ। ਪਰੂਫ਼ ਰੀਟਿੰਗ ਵੱਲ ਉਚੇਚਾ ਧਿਆਨ ਦੇਣ ਦੀ ਲੋੜ ਹੈ।

? ਸਮਾਜ ਵਿੱਚ ਵਿਗਿਆਨਕ ਖ਼ੋਜ ਦੇ ਪਾਸਾਰ ਲਈ ਮੈਗ਼ਜ਼ੀਨ ਦੀ ਕੀ ਭੂਮਿਕਾ ਹੈ।

➢ ਵਿਗਿਆਨਕ ਪ੍ਰਚਾਰ ਪਾਸਾਰ ਲਈ ਤਰਕਸ਼ੀਲ ਮੈਗ਼ਜ਼ੀਨ ਅਹਿਮ ਭੂਮਿਕਾ ਅਦਾ ਕਰ ਰਿਹਾ ਹੈ। ਅੰਧ ਵਿਸ਼ਵਾਸਾਂ ਦੇ ਅਜੋਕੇ ਦੌਰ ਵਿੱਚ ਮੈਗ਼ਜ਼ੀਨ ਰੌਸ਼ਨੀ ਦੀ ਕਿਰਨ ਦੇ ਸਮਾਨ ਹੈ।

? ਮੈਗ਼ਜ਼ੀਨ 'ਚ ਛਪਦੇ ਮੈਟਰ ਬਾਰੇ ਤੁਹਾਡੇ ਵਿਚਾਰ।

➢ ਮੁੱਖ਼ ਪੰਨੇ ਦਾ ਚਿੱਤਰ ਚਲੰਤ ਮਸਲਿਆਂ ਨਾਲ ਸਬੰਧਤ ਹੋਣਾ ਚਾਹੀਦਾ ਹੈ। ਜੇਕਰ ਇਸ ਪੰਨੇ ਤੇ ਕੋਈ ਢੁਕਵਾਂ ਸ਼ੇਅਰ ਜਾਂ ਵਿਚਾਰ ਹੋਵੇ ਤਾਂ ਸੋਨੇ ਤੇ ਸੁਹਾਗੇ ਵਾਲੀ ਗੱਲ ਹੋਵੇਗੀ। ਮੈਗਜ਼ੀਨ ਵਿੱਚ ਭਖ਼ਦੇ ਮਸਲਿਆਂ ਸਬੰਧੀ ਛਪਣ ਵਾਲੀਆਂ ਰਚਨਾਵਾਂ ਅਕਾਊ ਤੇ ਪਾਠਕਾਂ ਦੇ ਸਿਰ ਤੋਂ ਉੱਪਰ ਲੰਘਣ ਵਾਲੀਆਂ ਹੁੰਦੀਆਂ ਹਨ। ਰਚਨਾਵਾਂ ਵਿੱਚ ਪਾਠਕਾਂ ਦੀ ਸਹੂਲਤ ਲਈ ਸੌਖੀ ਸ਼ਬਦਾਵਲੀ ਦੀ ਵਰਤੋਂ ਕਰਨੀ ਚਾਹੀਦੀ ਹੈ। ਸਰਗਰਮੀਆਂ ਸੰਖ਼ੇਪ ਹੋਣੀਆਂ ਚਾਹੀਦੀਆਂ ਹਨ। ਬੱਚਿਆਂ ਲਈ ਇੱਕ ਪੰਨਾ ਰਾਖ਼ਵਾਂ ਹੋਣਾ ਚਾਹੀਦਾ ਹੈ। ਲਾਈਫ਼ ਮੈਂਬਰਸ਼ਿਪ ਦੇ ਨਾਲ-ਨਾਲ ਆਪਣੇ ਸਰੀਰ ਦੇ ਅੰਗ ਮੈਡੀਕਲ ਖ਼ੋਜ ਕਾਰਜਾਂ ਲਈ ਭੇਂਟ ਕਰਨ ਵਾਲੇ ਉੱਦਮੀਆਂ ਦੀ ਸੂਚੀ ਵੀ ਪ੍ਰਕਾਸ਼ਿਤ ਕਰਨੀ ਚਾਹੀਦੀ ਹੈ।

? ਤਰਕਸ਼ੀਲਤਾ ਦੇ ਪ੍ਰਚਾਰ ਪਾਸਾਰ ਲਈ ਕੋਈ ਸੁਝਾਅ।

➢ ਇਸ ਲੋਕ ਹਿਤੂ ਕਾਰਜ ਲਈ ਵਿਦਿਆਰਥੀਆਂ ਨੂੰ ਆਪਣੇ ਕਲਾਵੇ ਵਿੱਚ ਲੈਣਾ ਦੀ ਜ਼ਰੂਰਤ ਹੈ। ਨੌਜਵਾਨਾਂ ਵਿੱਚ ਇਸ ਸੋਚ ਦੇ ਪ੍ਰਚਾਰ ਨਾਲ ਹੀ ਇਸ ਸਮਝ ਨਾਲ ਲੋਕਾਂ ਦੇ ਮਸਲਿਆਂ ਨੂੰ ਹੱਲ ਕਰਨ ਦੀ ਲੋੜ ਤੇ ਜ਼ੋਰ ਦੇਣਾ ਚਾਹੀਦਾ ਹੈ।

### ਧਰਮੀ ਬੰਦੇ

ਬਲਜਿੰਦਰ ਜੌੜਕੀਆਂ

ਮੈਂ ਆਪਣੇ ਮਿੱਤਰ ਨੂੰ ਸਟੇਸ਼ਨ ਤੇ ਗੱਡੀ ਚੜ੍ਹਾਉਣ ਲਈ ਆਇਆ ਤਾਂ ਸਟੇਸ਼ਨ ਤੇ ਗਹਿਮਾ ਗਹਿਮੀ ਸੀ। ਇੱਕ ਫਿਰਕੇ ਦੇ 20 ਕੁ ਆਦਮੀ ਔਰਤਾਂ ਆਪਣੇ ਧਾਮ ਦੇ ਦਰਸ਼ਨਾਂ ਲਈ ਮੁੰਬਈ ਜਾਣ ਵਾਲੀ ਪੰਜਾਬ ਮੇਲ ਦੀ ਉਡੀਕ ਕਰ ਰਹੇ ਸਨ। ਅਸੀਂ ਸਮਾਂ ਲੰਘਾਉਣ ਲਈ ਉਹਨਾਂ ਨਾਲ ਗੱਲੀਂ ਲੱਗ ਗਏ। ਕਾਫ਼ਲੇ ਦਾ ਆਗੂ ਜਾਪਦਾ ਇੱਕ ਜਣਾ ਬੋਲਿਆ, "ਤੁਸੀਂ ਨਾਸਤਿਕ ਪ੍ਰਵਿਰਤੀ ਦੇ ਲੋਕ ਧਰਮ ਦਾ ਸੰਕਲਪ ਨਹੀਂ ਸਮਝ ਸਕਦੇ, ਚਾਰ ਅੱਖ਼ਰ ਪੜ੍ਹ ਕੇ ਆਪਣੇ ਆਪ ਨੂੰ 'ਰੱਬ' ਸਮਝਣ ਲੱਗ ਪੈਂਦੇ ਹੋ।" ਮੋੜਵੇਂ ਜਵਾਬ ਵਜੋਂ ਅਜਮੇਰ ਕਹਿਣ ਲੱਗਾ, "ਬੰਦਾ ਤਜਰਬੇ ਤੇ ਪੜਤਾਲ ਨਾਲ ਹੀ ਸਿਖ਼ਦਾ ਹੈ ਪਰ ਫ਼ੋਕੀਆਂ ਯਾਤਰਾਵਾਂ ਤੇ ਅਡੰਬਰਾਂ ਦਾ ਕੋਈ ਲਾਭ ਨਹੀਂ, ਮਨੁੱਖ਼ਤਾ ਦੀ ਸੇਵਾ ਹੀ ਸਭ ਤੋਂ ਉੱਤਮ ਧਰਮ ਹੈ।" ਏਨੇ ਨੂੰ ਗੱਡੀ ਸਟੇਸ਼ਨ ਤੇ ਆ ਰੁਕੀ। ਗੱਡੀ ਦੇ ਰੁਕਣ ਦਾ ਸਮਾਂ ਘੱਟ ਹੋਣ ਕਾਰਣ ਸਭ ਨੂੰ ਗੱਡੀ ਚੜ੍ਹਨ ਦੀ ਕਾਹਲੀ ਸੀ। ਭੀੜ 'ਚ ਗੱਡੀ ਚੜ੍ਹਦਿਆਂ ਕਾਫਲੇ 'ਚੋਂ ਇੱਕ ਮਾਈ ਸਟੇਸ਼ਨ ਤੇ ਮੂਧੇ-ਮੂੰਹ ਡਿੱਗ ਪਈ। ਜੇਕਰ ਮੈਂ ਤੇ ਅਜਮੇਰ ਮੌਕੇ ਤੇ ਫੜ੍ਹ ਕੇ ਇਸ ਨੂੰ ਨਾ ਬਚਾਉਂਦੇ ਤਾਂ ਉਹ ਗੱਡੀ ਥੱਲੇ ਆ ਜਾਂਦੀ। ਮਾਈ ਦੇ ਕਾਫ਼ੀ ਰਗੜਾਂ ਲੱਗੀਆਂ ਸਨ। ਅਸੀਂ ਸਟੇਸ਼ਨ ਤੋਂ ਕੋਸਾ ਪਾਣੀ ਲੈ ਕੇ ਉਸ ਦੀਆਂ ਸੱਟਾਂ ਨੂੰ ਟਕੋਰਿਆ, ਆਪਣੇ ਕੋਲੋਂ ਦਵਾਈ ਦਿੱਤੀ ਤੇ ਉਸ ਦਾ ਪਤਾ ਟਿਕਾਣਾ ਪਤਾ ਕਰਕੇ ਉਸ ਦੀ ਵਾਪਸੀ ਦਾ ਪ੍ਰਬੰਧ ਕੀਤਾ। ਮੈਨੂੰ ਵਾਰ-ਵਾਰ ਉਸ ਦੇ ਕਾਫਲੇ ਵਾਲੇ ਗੱਡੀ 'ਚ ਸੀਟਾਂ ਮੱਲੀ ਬੈਠੇ ਧਰਮੀ ਬੰਦਿਆਂ ਦੀ ਖ਼ੁਦਗਰਜ਼ੀ ਤੇ ਅਫ਼ਸੋਸ ਹੋ ਰਿਹਾ ਸੀ।

# ਮੂੰਹ ਤੇ ਜੁੱਤੀਆਂ ਮਾਰਨ ਵਾਲਾ ਜਿੰਨ ਕਾਬੂ

ਮਾਸਟਰ ਪਰਮਵੇਦ

ਕਈ ਸਾਲ ਪਹਿਲਾਂ ਦੀ ਗੱਲ ਹੈ ਮੈਨੂੰ ਮੇਰਾ ਦੋਸਤ ਬਿਹਾਰੀ ਲਾਲ ਮੰਡੇਰ ਆ ਕੇ ਕਹਿਣ ਲੱਗਾ ਕਿ ਮਾਸਟਰ ਜੀ ਬਰੇਟਾ ਦੇ ਲਾਗਲੇ ਪਿੰਡ ਇੱਕ ਘਰ ਨੂੰ ਸੁੱਤੇ ਪਏ ਜੀਆਂ ਦੇ ਮੂੰਹ ਤੇ ਜੁੱਤੀਆਂ ਪੈਂਦੀਆਂ ਹਨ, ਅਖੌਤੀ ਸਿਆਣਿਆ ਤੋਂ ਬਹੁਤ ਲੁੱਟ ਕਰਵਾ ਚੁੱਕੇ ਹਨ, ਆਪਾਂ ਇਹ ਕੇਸ ਹੱਲ ਕਰਨਾ ਹੈ। ਘਰ ਦੇ ਜੀਅ ਬਹੁਤ ਡਰੇ ਹੋਏ ਹਨ। ਮੈਂ ਕਿਹਾ ਉਹਨਾਂ ਨੂੰ ਸੁਨੇਹਾ ਲਾ ਦਿਓ ਕਿ ਪਰਸੋ ਨੂੰ ਤਰਕਸ਼ੀਲ ਦੀ ਟੀਮ ਤੁਹਾਡੇ ਘਰ ਆਵੇਗੀ ਤੇ ਜੁੱਤੀਆਂ ਮਾਰਨ ਵਾਲੇ ਜਿੰਨ ਨੂੰ ਫੜ ਕੇ ਲੈ ਜਾਵੇਗੀ। ਉਸ ਸਮੇਂ ਘਰ ਦੇ ਸਾਰੇ ਜੀਆਂ ਦਾ ਹਾਜਰ ਰਹਿਣਾ ਜ਼ਰੂਰੀ ਹੈ। ਮੈਂ, ਤਰਕਸ਼ੀਲ ਸਾਥੀ ਜਗਦੀਸ ਪਾਪੜਾ ਤੇ ਬਿਹਾਰੀ ਮੰਡੇਰ ਮਿੱਥੇ ਪ੍ਰੋਗਰਾਮ ਅਨੁਸਾਰ ਸੰਬੰਧਤ ਘਰੇ ਜਾ ਪਹੁੰਚੇ ਤੇ ਸਾਰੇ ਮੈਂਬਰਾਂ ਨਾਲ ਇਕੱਲੇ ਇਕੱਲੇ ਗੱਲ ਕਰਨੀ ਸ਼ੁਰੂ ਕਰ ਦਿੱਤੀ। ਘਰ ਦੇ ਜੀਅ ਬਹੁਤ ਡਰੇ ਹੋਏ ਸਨ। ਅਖੌਤੀ ਸਿਆਣਿਆਂ ਨੇ ਉਹਨਾਂ ਦੇ ਮਨ ਵਿਚ ਇਹ ਗੱਲ ਬੈਠਾ ਦਿੱਤੀ ਸੀ ਕਿ ਉਹਨਾਂ ਦੇ ਘਰੇ ਕਿਸੇ ਭੂਤ ਪ੍ਰੇਤ ਦਾ ਵਾਸਾ ਹੈ ਜਿਹੜਾ ਇਹ ਸਾਰੀਆਂ ਕਾਰਵਾਈਆਂ ਕਰ ਰਿਹਾ ਹੈ। ਤਰਕਸ਼ੀਲ ਨਜ਼ਰੀਏ ਨਾਲ ਕੀਤੀ ਪੜਤਾਲ ਨਾਲ ਅਸੀਂ ਜੁੱਤੀਆਂ ਮਾਰਨ ਵਾਲੇ ਵਿਅਕਤੀ ਦੀ ਪਛਾਣ ਕਰ ਲਈ ਜਦੋਂ ਮੈਂ ਉਸਨੂੰ ਕਿਹਾ, "ਦੇਖ ਤੇਰੇ ਨਾਲ ਸਾਡੀ ਕੋਈ ਜਾਣ ਪਛਾਣ ਨਹੀਂ ਪਰ ਅਸੀਂ ਇਹ ਸਮਝਦੇ ਹਾਂ ਕਿ ਤੂੰ ਕਿਸੇ ਸਮੱਸਿਆ ਵਿਚ ਹੈ ਕਿਉਂਕਿ ਸਾਡੀ ਪੜਤਾਲ ਤੋਂ ਸਾਰੀਆਂ ਘਟਨਾਵਾਂ ਦੀ ਸੂਈ ਤੇਰੇ ਦੁਆਲੇ ਘੁੰਮਦੀ ਹੈ। ਜੁੱਤੀਆਂ ਤੂੰ ਹੀ ਮਾਰਦਾ ਹੈ।" ਜਦੋਂ ਮੈਂ ਉਸਨੂੰ ਇਹ ਗੱਲ ਆਖੀ ਤਾਂ ਉਹ ਇਕਦਮ ਭੜਕ ਪਈ ਤੇ ਉੱਚੀ ਆਵਾਜ਼ ਨਾਲ ਕਹਿਣ ਲੱਗੀ, "ਅੰਬੋ! ਮੇਰਾ ਨਾ..." ਮੈਂ ਉਸਨੂੰ ਟੋਕਦਿਆਂ ਕਿਹਾ, "ਸਾਡੀ ਪੜਤਾਲ ਬਿਲਕੁਲ ਸਹੀ ਹੁੰਦੀ ਹੈ। ਅਸੀਂ ਕੋਈ ਤੀਰ ਤੁੱਕਾ ਨਹੀਂ ਲਾਉਂਦੇ। ਸਾਨੂੰ ਪਤਾ ਹੈ ਕਿ ਭੂਤ-ਪ੍ਰੇਤ ਨਾਮ ਦੀ ਕੋਈ ਚੀਜ਼ ਨਹੀਂ। ਅਸੀਂ ਤੇਰਾ ਪਰਦਾ ਬਣਾਈ ਰੱਖਾਂਗੇ ਪਰ ਤੈਨੂੰ ਜੁੱਤੀਆਂ ਮਾਰਨ ਵਾਲੀ ਗੱਲ ਸਵੀਕਾਰ ਕਰਨੀ ਪਵੇਗੀ ਕਿਉਂਕਿ ਜੁੱਤੀਆਂ ਤੂੰ ਹੀ ਮਾਰਦੀ ਹੈ। ਸਾਨੂੰ ਇਹ ਵੀ ਪਤਾ ਹੈ ਕਿ ਤੂੰ ਇਹ ਸਾਰੀ ਕਾਰਵਾਈ ਕਿਸੇ ਸਮੱਸਿਆ ਤਹਿਤ ਕਰਦੀ ਹੈਂ।" ਜਦੋਂ ਮੈਂ ਇਹ ਗੱਲ ਕਰ ਰਿਹਾ ਸੀ ਤਾਂ ਉਹ ਮੇਰੀ ਗੱਲ ਬੜੇ ਧਿਆਨ ਨਾਲ ਸੁਣ ਰਹੀ ਸੀ। ਉਸਨੇ ਸ਼ਾਂਤ ਹੁੰਦਿਆਂ ਕਿਹਾ, "ਤੁਸੀਂ ਕਿਸੇ ਅੱਗੇ ਮੇਰਾ ਨਾਂ ਤਾਂ ਨਹੀਂ ਲੈਂਦੇ ? ਮੈਂ ਕਿਹਾ ਕਿ ਜੇ ਸਾਰੀ ਗੱਲ ਸੱਚ-ਸੱਚ ਦੱਸ ਦੇਵੇਗੀ ਤਾਂ ਬਿਲਕੁਲ ਵੀ ਨਹੀਂ। ਜਿਸ ਸਮੱਸਿਆ ਤਹਿਤ ਇਹ ਸਾਰੀ ਕਾਰਵਾਈ ਕਰ ਰਹੀ ਹੈ ਉਸਨੂੰ ਹੱਲ ਕਰਨ ਦੀ ਕੋਸ਼ਿਸ਼ ਵੀ ਕਰਾਂਗੇ। ਸਾਨੂੰ ਪਤਾ ਹੈ ਵਿਅਕਤੀ ਅਜਿਹੀਆਂ ਘਟਨਾਵਾਂ ਦੁਖੀ ਹੋ ਕੇ ਕਰਦਾ ਹੈ। ਉਸਨੇ ਮੰਨਿਆ ਜੁੱਤੀਆਂ ਮੈਂ ਹੀ ਮਾਰਦੀ ਹਾਂ; ਜਦੋਂ ਸਾਰੇ ਮੈਂਬਰ ਸੌ ਰਹੇ ਹੁੰਦੇ ਹਨ ਮੈਂ ਉਦੋਂ ਇਹਨਾਂ ਦੀਆਂ ਹੀ ਜੁੱਤੀਆਂ ਇਹਨਾਂ ਦੇ ਮੰਜਿਆਂ ਵੱਲ ਸੁੱਟਦੀ ਹਾਂ ਅਤੇ ਮੇਰੀ ਕੋਸ਼ਿਸ਼ ਹੁੰਦੀ ਹੈ ਕਿ ਉਹ ਇਹਨਾਂ ਦੇ ਮੂੰਹ ਉਪਰ ਹੀ ਪੈਣ ਜਦੋਂ ਜੁੱਤੀਆਂ ਸ਼ੁਰੂ ਹੋ ਜਾਂਦੀਆਂ ਹਨ ਤਦ ਇਹ ਡਰਦੇ ਰਜਾਈਆਂ ਕਸ ਲੈਂਦੇ ਹਨ, ਪਾਸਿਆਂ ਅਤੇ ਸਿਰਾਂ ਥੱਲੇ ਲੈ ਲੈਂਦੇ ਹਨ। ਫਿਰ ਮੈਂ ਦੁਬਾਰਾ ਜੁੱਤੀਆਂ ਵਰਸਾਉਣੀਆਂ ਸ਼ੁਰੂ ਕਰ ਦਿੰਦੀ ਹਾਂ। ਇਹ ਸਾਰੇ ਛਾਪਲ ਜਾਂਦੇ ਹਨ ਅਤੇ ਪੂਰੀ ਤਰਾਂ ਡਰ ਜਾਂਦੇ ਹਨ, ਉਦੋਂ ਮੈਂ ਬੜਾ ਖੁਸ਼ ਹੁੰਦੀ ਹਾਂ। ਮੈਂ ਉਸਨੂੰ ਪੁੱਛਿਆ ਕਿ ਤੂੰ ਅਜਿਹਾ ਕਿਉਂ ਕਰਦੀ ਹੈ, ਕਈ ਕਾਰਨਾਂ ਵਿਚੋਂ ਇਕ ਕਾਰਨ ਦੱਸਿਆ ਕਿ ਇਹ ਮੈਨੂੰ ਉੱਥੇ ਸੌਣ ਲਈ ਕਹਿੰਦੇ ਹਨ ਜਿੱਥੇ ਮੈਂ ਪੈਣਾ ਨਹੀਂ ਚਾਹੁੰਦੀ ਅਤੇ ਦੂਜੇ ਇਹ ਮੈਨੂੰ ਹਰ ਸਮੇਂ ਝਿੜਕਦੇ ਰਹਿੰਦੇ ਹਨ। ਮੈਂ ਕਿਹਾ ਹੁਣ ਕੀ ਵਿਚਾਰ ਹੈ ਅੱਗੇ ਤੋਂ ਇਹ ਸਿਲਸਿਲਾ ਜਾਰੀ ਰੱਖੇਗੀ ? ਉਸਨੇ ਕਿਹਾ, "ਮੇਰੀ ਚੁੰਨੀ ਪੈਰਾਂ ਵਿਚ ਧਰਾ ਲਓ, ਮੈਂ ਅੱਗੇ ਤੋਂ ਅਜਿਹੀ ਕੋਈ ਘਟਨਾ ਨਹੀਂ ਕਰਾਂਗੀ, ਜੇ ਕੀਤੀ ਤਾਂ ਜਿਹੜੀ ਮਰਜੀ ਸਜਾ ਦੇ ਦਿਓ। ਮੈਂ ਤੁਹਾਡੇ ਅੱਗੇ ਹੱਥ ਜੋੜਦੀ ਹਾਂ ਮੇਰਾ ਨਾਮ ਨਾ ਲਇਓ।" ਮੈਂ ਉਸਨੂੰ ਵਿਸ਼ਵਾਸ ਦਿਵਾਇਆ ਕਿ ਕਿਸੇ ਅੱਗੇ ਤੇਰਾ ਨਾਮ ਨਹੀਂ ਦੱਸਿਆ ਜਾਵੇਗਾ ਪਰ ਜੇ ਅੱਗੇ ਤੋਂ ਕੋਈ ਘਟਨਾ ਕੀਤੀ ਤਾਂ ਉਸ ਸਮੇਂ ਤੇਰਾ ਨਾਮ ਜਰੂਰ ਦੱਸਿਆ ਜਾਵੇਗਾ। ਬਾਕੀ ਰਹੀ ਗੱਲ ਤੇਰੀ ਸਮਸਿਆ ਦੀ ਅਸੀਂ ਤੈਨੂੰ ਸਮੱਸਿਆ ਵਿਚੋਂ ਕੱਢ ਕੇ ਜਾਵਾਂਗੇ। ਉਸ ਵੱਲੋਂ ਦੱਸੀਆਂ ਸਮੱਸਿਆਵਾਂ ਬਾਰੇ ਅਸੀਂ ਤਰਕਸ਼ੀਲ ਸਾਥੀਆਂ ਨੇ ਮਿਲਕੇ ਵਿਚਾਰ ਕੀਤਾ ਅਤੇ ਘਰ ਦੇ ਮੁਖੀ ਨੂੰ ਬੁਲਾ ਕੇ ਕਿਹਾ ਕਿ ਅੱਜ ਤੋਂ ਬਾਅਦ ਤੁਹਾਡੇ ਘਰੇ ਕਿਸੇ ਵੀ ਜੀਅ ਦੇ ਸੁੱਤਿਆਂ ਪਿਆਂ ਜਾਂ ਜਾਗਦਿਆਂ ਦੇ ਜੁੱਤੀਆਂ ਨਹੀਂ ਪੈਣਗੀਆਂ, ਕਿਸੇ ਕਿਸਮ ਦੀ ਰਹੱਸਮਈ ਘਟਨਾ ਨਹੀਂ ਵਾਪਰੇਗੀ। ਅਸੀਂ ਜਿਹੜੀਆਂ ਗੱਲਾਂ ਤੁਹਾਨੂੰ ਆਖਾਂਗੇ ਉਹਨਾਂ ਤੇ ਅਮਲ ਜ਼ਰੂਰ ਕਰਨਾ ਹੋਵੇਗਾ। ਅਸੀਂ ਕਿਹਾ, "ਅੱਗੇ ਤੋਂ ਕਿਸੇ ਅਖੌਤੀ ਸਿਆਣੇ, ਚੇਲੇ ਚਾਟੜੇ ਜਾਂ ਤਾਂਤ੍ਰਿਕ ਨੂੰ ਘਰੇ ਨਹੀਂ ਬੁਲਾਉਣਾ, ਕਿਸੇ ਜਾਦੂ ਟੂਣੇ, ਧਾਗੇ ਤਾਵੀਤ ਵਿਚ ਵਿਸ਼ਵਾਸ ਨਹੀਂ ਕਰਨਾ, ਜੇ ਕੋਈ ਸੁੱਖ ਸੁੱਖੀ ਹੋਈ ਹੈ ਤਾਂ ਉਸਤੇ ਕੋਈ ਖਰਚ ਨਹੀਂ ਕਰਨਾ। ਘਰ ਦੇ ਵਿਚ ਸਾਰੇ ਮੈਂਬਰਾਂ ਨੂੰ ਪੂਰਾ ਪਿਆਰ ਅਤੇ ਸਤਿਕਾਰ ਦੇਣਾ ਹੈ। ਕਿਸੇ ਵੀ ਮੈਂਬਰ ਨੂੰ ਘੂਰਨਾ ਨਹੀਂ, ਘਰ ਦੇ ਕਿਸੇ ਮੈਂਬਰ ਨੂੰ ਦੂਜਿਆਂ ਦੇ ਘਰੇ ਸੌਣ ਲਈ ਨਹੀਂ ਕਹਿਣਾ ਅਤੇ ਦੂਜਿਆਂ ਨੂੰ ਆਪਣੇ ਘਰੇ ਨਹੀਂ ਪਾਉਣਾ।" ਜਦੋਂ ਅਸੀਂ ਉਹਨਾਂ ਨੂੰ ਇਹ ਪੱਕਾ ਵਿਸ਼ਵਾਸ ਦਿਵਾਇਆ ਕਿ ਅੱਜ ਤੋਂ ਬਾਅਦ ਉਹਨਾਂ ਦੇ ਘਰੇ ਕਦੇ ਵੀ ਜੁੱਤੀਆਂ ਮਾਰਨ ਜਾਂ ਹੋਰ ਰਹੱਸਮਈ ਘਟਨਾ ਨਹੀਂ ਵਾਪਰੇਗੀ ਤਾਂ ਉਹਨਾਂ ਦੇ ਘਰ ਦੇ ਸਾਰੇ ਜੀਆਂ ਦੇ ਚਿਹਰੇ ਖਿੜ ਗਏ ਅਤੇ ਘਰ ਦੀ ਬਜ਼ੁਰਗ ਔਰਤ ਨੇ ਸਾਨੂੰ ਤਿੰਨ ਖੇਸ ਤੇ ਕੁਝ ਨਕਦੀ ਦੇਣੀ ਚਾਹੀ। ਅਸੀਂ ਕਿਹਾ ਕਿ ਸਾਡੀ ਕੋਈ ਫੀਸ ਨਹੀਂ ਅਤੇ ਨਾ ਹੀ ਅਸੀਂ ਕੁਝ ਲੈ ਕੇ ਜਾਣਾ ਹੈ ਤਾਂ ਘਰਦਿਆਂ ਨੇ ਕਿਹਾ, "ਅਸੀਂ ਤਾਂ ਆਪਣਾ ਘਰ ਲੁੱਟਾ ਦਿੱਤਾ ਤਾਂ ਕੋਈ ਇਲਾਜ ਨਹੀਂ ਹੋਇਆ ਤੇ ਦੂਜੇ ਅਖੌਤੀ ਸਿਆਣੇ ਤਾਂ ਸਾਡੇ ਤੋਂ ਮੰਗ ਕੇ ਪੈਸੇ ਲੈਂਦੇ ਸਨ ਤੇ ਹੋਰ ਨਿੱਕ ਸੁੱਕ ਵੱਖਰਾ, ਇਹ ਤਾਂ ਤੁਸੀਂ ਹੋ ਜਿਹੜੇ ਕਹਿ ਰਹੇ ਹੋ ਕਿ ਅਸੀਂ ਕੁਝ ਨਹੀਂ ਲੈਣਾ। ਸਾਡਾ ਤਾਂ ਭਾਈ ਰੋਮ-ਰੋਮ ਤੁਹਾਡਾ ਅਹਿਸਾਨ ਮੰਦ ਹੈ।" ਮੈਨੂੰ ਯਾਦ ਹੈ ਇਸ ਕੇਸ ਦੇ ਹੱਲ ਹੋਣ ਤੋਂ ਬਾਅਦ ਉਸ ਪਿੰਡ ਦੇ ਕਾਫੀ ਕੇਸ ਸਾਡੇ ਕੋਲ ਆਏ ਤੇ ਅਸੀਂ ਲੱਗਦੀ ਵਾਹ ਸਾਰਿਆਂ ਨੂੰ ਹੱਲ ਕੀਤਾ। ਅਨਪੜ੍ਹ ਅਤੇ ਅਗਿਆਨੀ ਲੋਕ ਘਰ ਵਿਚ ਵਾਪਰਦੀਆਂ ਰਹੱਸਮਈ ਘਟਨਾਵਾਂ ਦਾ ਸਬੰਧ ਮਨੋਕਲਪਤ ਭੂਤ-ਪ੍ਰੇਤਾਂ ਨਾਲ ਜੋੜਦੇ ਹਨ ਅਤੇ ਚੇਲੇ ਚਾਪਟੇ ਇਸ ਅਗਿਆਨਤਾ ਦਾ ਲਾਭ ਉਠਾਉਂਦੇ ਹਨ। ਅੱਜ ਦੇ ਇਸ ਵਿਗਿਆਨਕ ਯੁੱਗ ਵਿਚ ਵਿਦਿਆ ਦੇ ਚਾਨਣ ਨਾਲ ਅੰਧਵਿਸ਼ਵਾਸ ਦਾ ਹਨੇਰਾ ਖਤਮ ਹੋ ਜਾਣਾ ਚਾਹੀਦਾ ਹੈ।



## ਚਮਤਕਾਰੀ ਪਾਣੀ

ਚੰਨਣ ਸਿੰਘ ਸਰਸਾ ਨੰਗਲ

ਗੱਲ ਦੇਵ ਭੂਮੀ ਹਿਮਾਚਲ ਦੇ ਸੋਲਨ ਜ਼ਿਲ੍ਹੇ ਦੀ ਤਹਿ: ਨਾਲਾਗੜ ਦੀ ਪੰਚਾਇਤ ਮੱਲਪੁਰ ਦੇ ਤਹਿਤ ਪਿੰਡ ਦਾਸੋਮਾਜਰਾ ਵਿਚ ਇਕ ਸ਼ਿਵ ਜੀ ਮੰਦਰ ਬਿਲਕੁਲ (ਨਵਾਂ) ਹੁਣ ਹੀ ਬਣਾਇਆ ਗਿਆ ਹੈ। ਪਿੰਡ ਦੇ ਇਕ ਆਦਮੀ ਨੂੰ ਸੁਪਨੇ ਵਿਚ ਕਹਿਣਾ। ਸੁਪਨੇ ਕਦੀ ਸੱਚ ਹੁੰਦੇ ਹਨ। ਇਹ ਨਿਰਾ ਅੰਧਵਿਸ਼ਵਾਸ ਨਹੀਂ ਤਾਂ ਹੋਰ ਕੀ ਹੈ। ਜਿੰਨਾਂ ਪਿੰਡ ਵਾਲਿਆਂ ਇਹ ਮੰਦਰ ਬਣਵਾਇਆ ਹੈ। ਇਹ ਕੁਝ ਕੁ ਆਦਮੀਆਂ ਦੇ ਦਿਮਾਗ ਦੀ ਕਾਢ ਹੈ। ਲੋਕਾਂ ਨੂੰ ਪਰਚਾਰ ਰਾਹੀਂ ਦੱਸਿਆ ਜਾ ਰਿਹਾ ਹੈ ਕਿ ਇੱਥੇ ਨਹਾਉਣ ਨਾਲ ਬਹੁਤ ਸਾਰੇ ਕਸ਼ਟ ਦੂਰ ਹੋ ਜਾਂਦੇ ਹਨ। ਕੋਈ ਵੀ ਗਲਤ ਕੰਮ ਕਰਨ ਵਾਲਾ ਕੋਈ ਨਾ ਕੋਈ ਗਲਤੀ ਕਰ ਜਾਂਦਾ ਹੈ ਜਿੱਥੋਂ ਉਹ ਪਕੜ ਵਿਚ ਆ ਜਾਂਦਾ ਹੈ। ਮੈਂ ਤਰਕਸ਼ੀਲ ਹੋਣ ਦੇ ਨਾਤੇ ਚਮਤਕਾਰੀ ਪਾਣੀ ਦੇਖਣ ਚਲਾ ਗਿਆ। ਮੰਦਰ ਤੋਂ ਪਹਿਲਾਂ ਹੀ ਰਸਤੇ ਵਿਚ ਆਉਂਦੀਆਂ ਕੁਝ ਔਰਤਾਂ ਮਿਲੀਆਂ। ਮੈਂ ਉਹਨਾਂ ਨੂੰ ਪੁੱਛਿਆ ਕਿ ਤੁਸੀਂ ਮੰਦਰ ਤੋਂ ਆ ਰਹੀਆਂ ਹੋ ਤਾਂ ਉਹਨਾਂ ਕਿਹਾ ਹਾਂ। ਕਿਉਂਕਿ ਉਨ੍ਹਾਂ ਪਾਸ ਮੈਂ ਪੰਜ ਲੀਟਰ ਦੀ ਕੈਨੀ ਪਾਣੀ ਦੀ ਦੇਖ ਲਈ, ਇਸ ਲਈ ਪੁੱਛਿਆ ਤਾਂ ਉਹਨਾਂ ਦੱਸਿਆ ਕਿ ਲੋਕਾਂ ਤੋਂ ਸੁਣ ਕੇ ਅਸੀਂ ਵੀ ਨਹਾਉਣ ਆ ਗਈਆਂ ਤੇ ਆਹ ਚਮਤਕਾਰੀ ਪਾਣੀ ਘਰ ਨੂੰ ਲਿਜਾ ਰਹੀਆਂ ਹਾਂ। ਇਸ ਕਰਕੇ ਕਿ ਰੋਜ ਦੂਰ ਤੋਂ ਆ ਨਹੀਂ ਹੁੰਦਾ। ਇਸ ਪਾਣੀ ਵਿਚੋਂ ਕੁਝ ਬੂੰਦਾ ਘਰ ਬਾਲਟੀ ਵਿਚ ਪਾ ਕੇ ਨਹਾ ਲਿਆ ਜਾਵੇਗਾ। ਫਿਰ ਕੁਦਰਤੀ ਹੀ ਉਸ ਪਿੰਡ ਦਾ ਇਕ ਬਜ਼ੁਰਗ ਮਿਲ ਗਿਆ ਜੋ ਉਮਰ ਵਿਚ ਬਹੁਤ ਸਿਆਣਾ ਲੱਗ ਰਿਹਾ ਸੀ। ਉਸ ਨੇ ਦੱਸਿਆ ਕਿ ਇਹ ਪਾਣੀ ਕੋਈ ਹੁਣ ਨਹੀਂ ਨਿਕਲਿਆ। ਇਹ ਤਾਂ ਸਾਡੀ ਸੋਝੀ ਤੋਂ ਵੀ ਪਹਿਲਾਂ ਦਾ ਹੈ ਅਤੇ ਇਸੇ ਤਰਾਂ ਚੱਲਦਾ ਹੈ। ਇਹ ਤਾਂ ਭਾਈ ਸਰਦਾਰਾ ਸਾਡੇ ਪਿੰਡ ਦੇ ਹੀ ਕੁਝ ਬੰਦਿਆਂ ਦਾ ਰਚਿਆ ਹੋਇਆ ਪਾਖੰਡ ਹੈ।

ਜਦੋਂ ਕਿ ਉਹ ਬੰਦਾ ਪੰਚਾਇਤ ਮੈਂਬਰ ਸੀ। ਇਹ ਲੋਕਾਂ ਨੂੰ ਹੋਰ ਜ਼ਿਆਦਾ ਅੰਧਵਿਸ਼ਵਾਸੀ ਬਣਾਉਣ ਵਾਲੀ ਗੱਲ ਹੈ। ਚਮਤਕਾਰੀ ਪਾਣੀ ਦੀ ਮੰਦਰ ਵਿਚ ਹੋਰ ਬਹੁਤ ਸਾਰੀਆਂ ਔਰਤਾਂ ਮਿਲੀਆਂ ਸਭ ਦਾ ਇਕੋ ਜਿਹਾ ਜਵਾਬ ਸੀ, ਕਿ ਅਸੀਂ ਤੇ ਬਹੁਤੀ ਦੂਰ ਤੋਂ ਨਹੀਂ ਆਈਆਂ। ਲੋਕ ਤੇ ਭਾਈ ਦਿੱਲੀ ਤਕ ਦੇ ਆਉਂਦੇ ਐ, ਜੇ ਕੁਝ ਕਰਾਮਾਤ ਹੈ ਤਾਂ ਹੀ ਆਉਂਦੇ ਐ।

ਕੋਰਾ ਝੂਠ — ਅਖਬਾਰ ਵਿਚ ਇਨਾਂ ਪਾਖੰਡੀਆਂ ਨੇ ਖਬਰ ਦਿੱਤੀ ਸੀ, ਕਿ ਪਾਣੀ ਸ਼ਿਵ ਜੀ ਦੇ ਚਰਨਾਂ ਵਿਚੋਂ ਨਿਕਲਦਾ ਹੈ। ਅੱਗੇ ਬਾਉੜੀ ਵਿਚ ਪੈਂਦਾ ਹੈ ਤੇ ਲੋਕ ਬਾਉੜੀ ਵਿਚ ਨਹਾਉਂਦੇ ਹਨ ਤੇ ਉਹਨਾਂ ਦੇ ਕਸ਼ਟ ਦੂਰ ਹੋ ਜਾਂਦੇ ਹਨ। ਅਖਬਾਰ ਲੋਕੀਂ ਪੜ੍ਹਦੇ ਰਹੇ ਤੇ ਆਉਣੇ ਸ਼ੁਰੂ ਹੋ ਗਏ। ਹੁਣ ਜਦੋਂ ਪ੍ਰਬੰਧਕਾਂ ਨੇ ਦੇਖਿਆ ਕਿ ਭੀੜ ਵੱਧਣ ਲਗ ਪਈ ਤਾਂ ਉਨ੍ਹਾਂ ਸੋਮਵਾਰ ਦਾ ਦਿਨ ਰੱਖ ਦਿੱਤਾ। ਅਖਬਾਰ ਦੇ ਮੁਤਾਬਿਕ ਉਨ੍ਹਾਂ ਦੀ ਕੋਈ ਗੱਲ ਸੱਚੀ ਨਹੀਂ ਹੋਈ। ਪਾਣੀ ਦਾ ਨਾਲਾ ਉੱਥੇ ਪਹਿਲਾਂ ਤੋਂ ਹੀ ਹੈ ਕਿਉਂਕਿ ਸਰਸਾ ਨਦੀ ਦਾ ਉਹ ਕਢਾ ਹੈ। ਮੂਰਤੀ ਦੇ ਚਰਨਾਂ ਦੀ ਗੱਲ ਝੂਠੀ ਇਸ ਕਰਕੇ ਹੈ ਕਿ ਪਾਣੀ ਨਾਲੇ ਦੇ ਕੰਢੇ ਤੇ ਘੱਟੋ-ਘੱਟ ਮੰਦਰ 100 ਗਜ ਦੀ ਦੂਰੀ ਤੇ ਹੈ। ਮੰਦਰ ਦੀ ਚਾਰਦੀਵਾਰੀ ਤੋਂ ਬਾਹਰ ਇਕ ਚੰਗੀ ਕੋਠੀ ਹੈ। ਉਸ ਤੋਂ ਬਾਅਦ ਪਾਣੀ। ਇਨ੍ਹਾਂ ਨੇ ਸਿਰਫ ਇਹਨਾਂ ਕੀਤਾ ਹੈ ਕਿ ਅੰਦਾਜਨ ਤਿੰਨ ਬਾਈ ਤਿੰਨ ਦੀ ਇਕ ਬਾਉੜੀ ਬਣਾ ਕੇ ਉਸਦਾ ਪਾਣੀ ਬਾਹਰ ਕੱਢ ਦਿੱਤਾ ਹੈ ਜਿੱਥੇ ਲੋਕ ਨਹਾਉਂਦੇ ਹਨ। ਬਾਉੜੀ ਉਪਰ ਗੁੰਮਟ ਟਾਈਪ ਬਣਾ ਕੇ ਉਸਨੂੰ ਢੱਕ ਦਿੱਤਾ, ਲੋਹੇ ਦਾ ਜੰਗਲਾ ਜਿਹਾ ਲਗਾ ਦਿੱਤਾ ਤੇ ਬਾਹਰ ਗੱਲਾ ਦੀਵਾਰ ਵਿਚ ਲਗਾ ਦਿੱਤਾ। ਲੋਕੀ ਆਉਂਦੇ ਹਨ ਤੇ ਸ਼ਰਧਾ ਮੁਤਾਬਿਕ ਗੱਲੇ ਵਿਚ ਪੈਸੇ ਪਾਈ ਜਾਂਦੇ ਹਨ। ਇਕ ਹੋਰ ਬੰਦੇ ਦੇ ਕਹਿਣ ਮੁਤਾਬਿਕ ਜੇਕਰ ਠੀਕ ਹੁੰਦੇ ਐ ਤਾਂ ਹੀ ਇਨੀਂ ਦੂਰੋਂ ਲੋਕ ਆਉਂਦੇ ਹਨ, ਪੰਜਾਬ, ਹਰਿਆਣਾ ਤੇ ਦਿੱਲੀ ਤੋਂ।

---

## ਗਰਭ ਵਿਚੋਂ 7 ਮਹੀਨੇ ਦਾ ਬੱਚਾ ਉੱਡ ਗਿਆ

ਨਿਰਮਲ ਛੱਜਲਵੱਡੀ

ਜਿਸ ਦੇਸ਼ ਵਿਚ ਕੋਈ ਸੂਰਜਾ ਦੇਵੀ ਨਾਂ ਦੀ ਅਖੌਤੀ ਸਾਧਣੀ, ਬਲੱਡ ਪ੍ਰੈਸ਼ਰ, ਸ਼ੂਗਰ, ਕੈਂਸਰ, ਪੱਥਰੀ, ਬਾਂਝਪਨ ਗੱਲ ਕੀ ਛੋਟੀ ਤੋਂ ਲੈ ਕੇ ਵੱਡੀ ਤੋਂ ਵੱਡੀ ਬੀਮਾਰੀ ਤਕ ਅਰਦਾਸ ਨਾਲ ਠੀਕ ਕਰ ਸਕਦੀ ਹੋਵੇ। ਜਿੱਥੇ ਲੱਖਾਂ ਹਨੇਰਾ ਢੋ ਰਹੇ ਲੋਕ ਭਰਮਾਂ ਦੀ ਕੋਠੜੀ ਵਿਚੋਂ ਸਕੂਨ ਦੇ ਫਹੇ ਭਾਲਦੇ ਫਿਰਦੇ ਹੋਣ। ਜਿਸ ਦੇਸ਼ ਦੇ ਵਾਸੀਆਂ ਦੇ ਜੰਮਦਿਆਂ ਹੀ ਗੁਟਾਂ ਨੂੰ ਧਾਗੇ ਤਵੀਜ਼ ਬੰਨ੍ਹ ਦਿਤੇ ਜਾਂਦੇ ਹੋਣ ਤੇ ਮਰਦੇ ਵਕਤ ਤਕ ਕੋਈ 'ਰੱਖ' ਉਨਾਂ ਦੇ ਗਲੇ ਵਿਚ ਹੋਵੇ। ਜਿੱਥੇ ਜ਼ਖ਼ਮ ਭਰ ਜਾਣ ਤੇ ਫਾਂਡਿਆਂ ਨੂੰ ਪਹਿਲ ਦਿੱਤੀ ਜਾਂਦੀ ਹੋਵੇ। ਉਥੇ 7 ਮਹੀਨੇ ਦਾ ਭਰੂਣ ਉਡ ਜਾਣ ਤੇ ਬਹੁਤੀ ਹੈਰਾਨੀ ਨਹੀਂ ਹੁੰਦੀ।

ਹੋਇਆ ਇੰਝ ਕਿ ਜੰਡਿਆਲਾ ਗੁਰੂ ਦੇ ਮੁਹੱਲਾ ਸੇਖੂ ਪੁਰ ਦੇ ਅਜੀਤ ਸਿੰਘ ਪੁੱਤਰ ਬੁਧ ਸਿੰਘ ਦੀ ਨੂੰਹ ਗੁਰਮੀਤ ਕੌਰ ਹੈ ਜੋ 8 ਜਮਾਤਾਂ ਪੜ੍ਹੀ ਹੋਈ ਹੈ ਜਿਸਦੀ ਇਕ ਬੇਟੀ ਦੋ-ਢਾਈ ਸਾਲ ਦੀ ਹੈ। ਇਸਦੀ ਇਕ ਜਠਾਣੀ ਹੈ, ਪਰਮਜੀਤ ਕੌਰ ਜੋ ਪੰਜ ਜਮਾਤਾਂ ਪੜ੍ਹੀ ਹੋਈ ਹੈ। ਜਿਸਦੇ ਦੋ ਬੇਟੇ ਅਤੇ ਇਕ ਬੇਟੀ ਹੈ। ਜਠਾਣੀ, ਦਰਾਣੀ ਅਤੇ ਸੱਸ ਤਿੰਨੋਂ ਦਾ ਆਪਸ ਵਿਚ ਬੇਹੱਦ ਪਿਆਰ ਹੈ। ਹਰ ਕੰਮ ਦੋਵੇਂ ਜਠਾਣੀ-ਦਰਾਣੀ ਰਲ ਮਿਲਕੇ ਸਲਾਹ ਨਾਲ ਕਰਦੀਆਂ ਹਨ। ਕਦੇ ਵੀ ਝਗੜਾ ਕਲੇਸ਼ ਨਹੀਂ ਹੋਇਆ ਪਰ ਪਰਿਵਾਰ ਉਸ ਵੇਲੇ ਬੜਾ ਗਮਗੀਨ ਅਤੇ ਹੈਰਾਨ ਹੋ ਗਿਆ ਜਦੋਂ ਗੁਰਮੀਤ ਕੌਰ ਦੇ ਪੇਟ ਵਿਚ ਪਲ ਰਿਹਾ 7 ਮਹੀਨੇ ਦਾ ਬੱਚਾ ਅਚਾਨਕ ਗਾਇਬ ਹੋ ਗਿਆ। ਇਹ ਘਟਨਾ 22-7-07 ਦੀ ਹੈ। ਇਸ ਤੋਂ ਪਹਿਲਾਂ 16-7-07 ਨੂੰ ਗੁਰਮੀਤ ਕੌਰ ਦਾ ਕਮੀਜ ਪੇਟ ਤੋਂ ਗੋਲ ਅਕਾਰ ਜਿੰਨੇ ਥਾਂ ਵਿਚ ਬੱਚਾ ਹੁੰਦਾ ਹੈ ਕੱਟਿਆ ਗਿਆ। ਫਿਰ 18-7-07 ਨੂੰ ਕੱਪੜੇ ਧੋਣ ਲੱਗਿਆਂ ਉਸ ਤਰ੍ਹਾਂ ਕਮੀਜ਼ ਕੱਟਿਆ ਗਿਆ। ਫਿਰ ਸੁਕਣੇ ਪਏ ਕੱਪੜਿਆਂ 'ਚ 21-7-07 ਕਮੀਜ਼ ਦੀ ਗੋਲ ਟੁਕੜੀ ਕੱਟੀ ਗਈ। ਅਖੀਰ 22-7-07 ਨੂੰ ਸਵੇਰੇ 5 ਵਜੇ ਗੁਰਮੀਤ ਦੇ ਪੇਟ ਦਰਦ ਹੋਈ ਤੇ ਦਾਗ ਲੱਗ ਗਿਆ। ਲੜਕੀ ਨੇ ਬੋਲਣਾ ਸ਼ੁਰੂ ਕਰ ਦਿੱਤਾ ਮੇਰੇ ਬੱਚਾ ਗਾਇਬ ਹੋ ਗਿਆ ਹੈ। ਪੇਟ ਮੇਰਾ ਖਾਲੀ ਹੋ ਗਿਆ ਹੈ। ਸ਼ਹਿਰ ਦੀ ਮਸ਼ਹੂਰ ਲੇਡੀ ਡਾਕਟਰ ਭੁੱਲਰ ਨੂੰ ਵਿਖਾਇਆ ਗਿਆ ਤੇ ਉਸਨੇ ਅਲਟਰਾਸਾਉਂਡ ਕਰਾਉਣ ਲਈ ਕਿਹਾ। ਰਾਜੂ ਹਸਪਤਾਲ ਤੋਂ ਅਲਟਰਾਸਾਉਂਡ ਦੀ ਰਿਪੋਰਟ ਕਰਵਾਈ ਤਾਂ ਜਿਸ ਮੁਤਾਬਿਕ ਭਰੂਣ ਨਹੀਂ ਹੈ। ਕੋਈ ਗਰਭ ਨਹੀਂ। ਬੱਚੇਦਾਨੀ ਆਮ ਹਾਲਤ ਵਿਚ ਹੈ। ਲਿਖਿਆ ਹੋਇਆ ਸੀ। ਉਸਤੋਂ ਬਾਅਦ ਹੋਰ ਤਸੱਲੀ ਲਈ ਸ਼ਹਿਰ ਦੀ ਬਹੁਤ ਹੀ ਮਹਿੰਗੀ

ਲੇਡੀ ਡਾਕਟਰ ਸੁਸ਼ਮਾ ਗੁਪਤਾ ਤੋਂ ਅਲਟਰਾਸਾਊਂਡ ਕਰਵਾਈ ਗਈ। ਨਤੀਜਾ ਉਹੀ ਸੀ। ਸਹਿਰ ਵਿਚ ਕਈ ਕੇਸ ਹਲ ਕੀਤੇ ਹੋਣ ਕਰਕੇ ਕਿਸੇ ਪਰਿਵਾਰ ਨੂੰ ਕਿਹਾ ਕਿ ਮਾਮਲਾ ਤਰਕਸ਼ੀਲ ਸੁਸਾਇਟੀ ਪਾਸ ਲੈ ਕੇ ਜਾਣਾ ਚਾਹੀਦਾ ਹੈ। ਸੰਪਰਕ ਕਰਨ ਤੇ ਇਕ ਟੀਮ ਨਿਰਮਲ ਛੱਜਲਵੱਡੀ, ਸਤਨਾਮ ਜੰਡਿਆਲ ਗੁਰੂ, ਰਜਿੰਦਰ ਰਾਜੂ ਜੰਡਿਆਲਾ ਗੁਰੂ ਅਧਾਰਤ ਟੀਮ ਨੇ ਪਰਿਵਾਰ ਅਤੇ ਸਬੰਧਤ ਡਾਕਟਰਾਂ ਕੋਲੋਂ ਪੜਤਾਲ ਕੀਤੀ।

ਅਸਲ ਵਿਚ ਪਰਿਵਾਰ 25 ਸਾਲਾਂ ਤੋਂ ਕਿਸੇ ਅਖੌਤੀ ਸਾਧ ਜੋ ਖੇਤਰਪਾਲ (ਅਖੌਤੀ ਦੈਂਤ) ਨੂੰ ਮੰਨਦਾ ਸੀ ਦੇ ਕਹਿਣ ਤੇ ਕਿ ਇਹ ਵੀ ਖੇਤਰਪਾਲ ਨੂੰ ਮੰਨਣ ਲੱਗ ਪਏ। ਉਸ ਸਾਧ ਦੇ ਕਹੇ ਇਨਾਂ ਲੜਕਾ ਹੋਣ ਦੀਆਂ ਗੋਲੀਆਂ ਖਾ ਲਈਆ ਜਿਸ ਨਾਲ ਮਾਹਵਾਰੀ ਦਾ ਨੇਮ ਵਿਗੜ ਗਿਆ। ਪਰਿਵਾਰ ਨੇ ਦਿਨ ਚੜੇ ਸਮਝ ਲਈ। ਗੁਰਮੀਤ ਨੂੰ ਤਾਂ ਪੱਕ ਹੋ ਗਿਆ ਕਿ ਉਸਦੀ ਕੋਖ ਵਿਚ ਬੇਟਾ ਪਲ ਰਿਹਾ ਹੈ। ਉਸਨੂੰ ਬੇਟੇ ਦੀ ਸਖਤ ਚਾਹਤ ਸੀ। ਉਹ ਮਨ ਹੀ ਮਨ ਵਿਚ ਬੱਚੇ ਨੂੰ ਪੇਟ ਵਿਚ ਵੱਡਾ ਕਰ ਰਹੀ ਸੀ। ਗੁਰਮੀਤ ਦੇ ਮਨ ਤੇ ਇਨਾਂ ਪ੍ਰਭਾਵ ਸੀ ਕਿ ਉਸਨੂੰ ਮਹਿਸੂਸ ਹੋ ਰਿਹਾ ਸੀ ਕਿ 5 ਮਹੀਨੇ ਦਾ ਗਰਭ ਹੁਣ ਪੇਟ ਵਿਚ ਘੁੰਮ ਰਿਹਾ ਹੈ। ਪਰ ਤਰਾਸਦੀ ਦੀ ਤਾਂ ਇਹ ਹੈ 5ਵੇਂ ਮਹੀਨੇ ਜਦੋਂ ਐਸ. ਐਚ. ਸੀ. ਹਸਪਤਾਲ ਤੋਂ ਟੀ. ਟੀ. ਦਾ ਟੀਕੇ ਲਗਵਾਉਣ ਗਈ ਤਾਂ ਉਨਾਂ ਟੀਕਾ ਲਗਾ ਦਿੱਤਾ। 6ਵੇਂ ਮਹੀਨੇ ਬਾਅਦ ਟੀ. ਟੀ. ਦਾ ਦੂਜਾ ਟੀਕਾ ਵੀ ਲਗਾ ਦਿੱਤਾ। ਹੁਣ ਸਰਕਾਰੀ ਹਸਪਤਾਲੋਂ ਟੀਕੇ ਵੀ ਲੱਗ ਜਾਣ ਤਾਂ ਕੌਣ ਨਹੀਂ ਸਮਝੇਗਾ ਕਿ ਬੱਚਾ ਠੀਕ-ਠਾਕ ਪਲ ਰਿਹਾ ਹੈ। ਅਸਲ ਵਿਚ ਹਸਪਤਾਲ ਵਾਲੀਆਂ ਨਰਸਾਂ ਗੁਰਮੀਤ ਦੇ ਦੱਸਣ ਮੁਤਾਬਿਕ ਹੀ ਟੀਕਾ ਠੋਕ ਦਿੱਤਾ। ਲਿਟਾ ਕੇ ਚੈਕ ਕਰਨ ਦੀ ਕਿਸੇ ਜ਼ਹਿਮਤ ਨਾ ਉਠਾਈ। ਅਸਲ ਵਿੱਚ ਗਰਭ ਤਾਂ ਠਹਿਰਿਆ ਹੀ ਨਹੀਂ ਸੀ। ਇਹ ਤਾਂ ਲੜਕਾ ਹੋਣ ਦੀਆਂ ਖਾਧੀਆਂ ਗੋਲੀਆਂ ਨਾਲ ਮਾਹਵਾਰੀ ਵਿਚ ਆਈ ਵਿਗਾੜ, ਪਰਿਵਾਰ ਦੇ ਭਰਮੀ ਹੋਣ, ਹਸਪਤਾਲ ਦੇ ਸਟਾਫ ਦੇ ਸਿਰੇ ਦੇ ਗੈਰਜ਼ਿੰਮੇਵਾਰ ਹੋਣ ਦਾ ਨਤੀਜਾ ਸੀ। ਝੂਠਾ ਗਰਭ ਕਿਨਾਂ-ਕਿਨਾਂ ਹਾਲਤਾਂ ਵਿਚ ਹੋ ਸਕਦਾ ਹੈ ਇਹ ਇਕ ਵੱਖਰੇ ਲੇਖ ਦੀ ਮੰਗ ਕਰਦਾ ਹੈ। ਪਰ ਇੱਥੇ ਅਸੀਂ ਸਰਕਾਰੀ ਅਮਲੇ-ਫੈਲੇ ਦੀ ਸਖਤ ਸ਼ਬਦਾਂ ਵਿਚ ਨਿੰਦਾ ਕਰਦੇ ਹਾਂ ਜਿਨਾਂ ਸਦਕਾ ਪਰਿਵਾਰ ਕਈ ਮਹੀਨੇ ਵਹਿਮ ਦੇ ਹਨੇਰੇ ਦੀ ਖਾਈ ਵਿਚ ਪਿਆ ਰਿਹਾ।



*ਸਫ਼ਾ 29 ਦੀ ਬਾਕੀ*

ਹੈ ਕਿ ਅਗਲਾ ਪ੍ਰਧਾਨ ਮੰਤਰੀ ਕੌਣ ਬਣੇਗਾ? ਤਾਂ ਪੀ. ਖੁਰਾਣਾ ਜੀ ਆਖਦੇ ਹਨ ਕਿ ਅੰਗਰੇਜ਼ੀ ਅੱਖਰ ਐਸ.ਐਸ. ਜਾਂ ਪੀ (ਮੇਰੇ ਧਿਆਨ 'ਚ ਜੇ ਸ, ਮ ਜਾਂ ਪ ਆਖਦੇ ਤਾਂ ਫਰਕ ਤਾਂ ਕੋਈ ਨਹੀਂ ਸੀ ਪੈਣਾ...ਚਲੋ ਜਿਵੇਂ ਕਹਿੰਦੇ ਆ ਉਸੇ ਤਰ੍ਹਾਂ ਸਹੀ) ਜੋਤਸ਼ੀ ਨੰਬਰ 2 ਪੰਡਤ ਅਖਿਲੇਸ਼ ਜੋਸ਼ੀ ਜੀ ਦੱਖਣ ਜਾਂ ਪੱਛਮ ਦਾ ਕੋਈ ਨੇਤਾ, ਬਿਗਲ ਸਿੰਘ ਕਿਸੇ ਦਾ ਨਾਮ ਨਹੀਂ ਲੈਂਦੇ।, ਡੀ.ਐਲ.ਐਨ. ਮੂਰਤੀ ਦਾ ਉੱਤਰ ਹਾਸੋਹੀਣਾ ਜਾਣਾ ਕਹਿੰਦੇ, "ਇੱਕ ਪਰਪੱਖ ਨੇਤਾ ਜਿਸਦਾ ਕਾਫੀ ਜਨ ਆਧਾਰ ਹੋਵੇਗਾ।" ਗਊ ਰਕਸ਼ਾ ਨੰਦ ਕਾਕਾ ਨਾਸਿਕ ਵਾਲੇ ਪ੍ਰਧਾਨ ਮੰਤਰੀ ਦਾ ਅਹੁਦਾ ਆਪਣੇ ਸਟੇਟ ਲੈ ਵੜੇ ਜਾਣੀ ਕਹਿੰਦੇ ਪ੍ਰਧਾਨ ਮੰਤਰੀ ਸ਼ਰਦ ਪਵਾਰ ਜੀ, ਉਪ ਪ੍ਰਧਾਨ ਮੰਤਰੀ ਮੁਲਾਇਮ ਸਿੰਘ ਯਾਦਵ ਤੇ ਸ਼ਿਵ ਸੈਨਾ ਦਾ ਕੋਈ ਨੇਤਾ ਬਦੇਸ਼ ਮੰਤਰੀ ਹੋਵੇਗਾ (ਵੈਸੇ ਆਪਣੇ ਅਨੁਸਾਰ ਸਪੱਸ਼ਟ ਉੱਤਰ ਦੇਣ 'ਚ ਇਸਦਾ ਪਹਿਲਾ ਨੰਬਰ ਰਿਹਾ ਹੈ)। ਕੇ.ਐਨ.ਰਾਓ ਦਿੱਲੀ ਵਾਲੇ ਇੱਥੇ ਵੀ ਪਹਿਲੇ ਉੱਤਰ ਵਾਂਗ ਗੱਲ ਗੋਲ-ਮੋਲ, "ਮੇਰੇ ਪਾਸ ਉਨ੍ਹਾਂ ਦੀਆਂ ਜਨਮ ਕੁੰਡਲੀਆਂ ਨਹੀਂ। ਕੀ ਬਾਕੀ ਸਾਰਿਆਂ ਨੇ ਜਨਮ ਕੁੰਡਲੀਆਂ ਤੋਂ ਬਿਨਾ ਹੀ ਅੰਦਾਜ਼ਾ ਲਗਾ ਛੱਡਿਆ ਤੇ ਜੇਕਰ ਰਾਓ ਜੀ ਇਹੀ ਗੱਲ ਹੈ ਤਾਂ ਰਾਜੀਵ ਗਾਂਧੀ ਦੇ ਪਾਇਲਟ ਹੁੰਦਿਆਂ ਸਾਰੇ ਭਵਿੱਖਬਾਣੀ ਮਾਹਿਰ ਪੰਡਤਾਂ ਨੇ ਉਸ ਦੇ ਸਿਆਸਤ 'ਚ ਆਉਣ 'ਤੇ ਪ੍ਰਸ਼ਨ ਚਿੰਨ ਹੀ ਲਗਾ ਦਿਤਾ ਸੀ ਪ੍ਰਧਾਨ ਮੰਤਰੀ ਬਣਨਾ ਤਾਂ ਦੂਰ। ਜਦੋਂ ਸੰਜੇ ਗਾਂਧੀ ਦੀ ਮੌਤ ਤੋਂ ਬਾਅਦ ਉਹ ਸਿਆਸਤ 'ਚ ਆਇਆ ਤਾਂ ਉਹਦਾ ਲਗਨ ਹੀ ਬਦਲ ਦਿੱਤਾ। ਆਪਨੂੰ ਯਾਦ ਹੋਵੇਗਾ ਰਾਓ ਜੀ ਕਿ ਪਹਿਲਾਂ ਰਾਜੀਵ ਗਾਂਧੀ ਦੀ ਜਨਮ ਪੱਤਰੀ ਕੰਨਿਆ ਲਗਨ ਦੀ ਪ੍ਰਵਾਨਿਤ ਸੀ ਤੇ ਜਦੋਂ ਸਿਆਸਤ 'ਚ ਆਏ ਤਾਂ ਜਨਮ ਸਮਾਂ ਦੋ ਘੰਟੇ ਐਡਵਾਂਸ ਕਰਕੇ ਲਗਨ ਰਾਸ਼ੀ ਸਿੰਘ ਕਰ ਦਿੱਤੀ ਗਈ ਕਿਉਂਕਿ ਕੰਨਿਆ ਲਗਨ 'ਚ ਉਹ ਪ੍ਰਧਾਨ ਮੰਤਰੀ ਬਣ ਹੀ ਨਹੀਂ ਸਕਦੇ ਸਨ। ਵਾਹ ਰਾਓ ਜੀ, ਤੁਹਾਡੇ ਉਮਰ ਦੇ ਵੀ 70 ਸਾਲ ਜੋਤਿਸ਼ 'ਚ ਹੰਡਾਏ ਹਨ। ਜੇਕਰ ਇੰਨੀ ਹੁਸ਼ਿਆਰੀ ਨਾ ਵਰਤੀ ਤਾਂ ਕੌਣ ਸਿਆਣਾ ਜੋਤਿਸ਼ੀ ਆਖੇਗਾ। ਅਗਲੇ ਸਾਹਿਬ ਸ੍ਰੀ ਰਵੀ ਰਾਵ ਜੀ ਅਹਿਮਦਾਬਾਦ ਕੁੱਝ ਨਾ ਦੱਸਣ 'ਚ ਸਿਆਣਪ ਸਮਝਦੇ ਹਨ। ਗਾਇਤਰੀ ਦੇਵੀ ਵੀ ਮੌਨ ਰਹਿੰਦੀ ਹੈ ਤੇ ਅੰਮ੍ਰਿਤ ਲਾਲ ਕਹਿੰਦੇ ਹੋਰ ਭਾਵੇਂ ਕੋਈ ਬਣ ਜੇ ਪਰ ਸੋਨੀਆਂ ਗਾਂਧੀ ਨਹੀਂ ਬਣੇਗੀ। ਬੇਜਾਨ ਦਾਰੂਵਾਲਾ, ਸੰਜੇ ਦੱਤ ਅਮਰੀਕਾ, ਵਿਨੋਦ ਸ਼ਾਸ਼ਤਰੀ ਤੇ ਸਦੇਸ਼ ਕੌਸ਼ਿਲ ਚੁੱਪ ਵਾਲਿਆਂ 'ਚ ਤੇ ਰਮੇਸ਼ਵਰ ਉਪਾਧਿਆਏ ਗੋਰੇ ਰੰਗ ਦਾ ਪ੍ਰਧਾਨ ਮੰਤਰੀ ਦੱਸ ਕੇ ਆਪਣਾ ਖਹਿੜਾ ਛੁਡਵਾਉਂਦੇ ਹਨ।

ਉਪਰ ਆਇਆ ਸਾਰਾ ਅਧਿਆਏ ਹਿੰਦੀ ਪਾਠਕ 5 ਸਤੰਬਰ 2007 ਦੇ ਇੰਡੀਆ ਟੂਡੇ 'ਚੋਂ ਜੋਤਸ਼ੀਆਂ ਦੀ ਤਸਵੀਰਾਂ ਸਹਿਤ ਪੜ ਸਕਦੇ ਹਨ।

ਸਾਨੂੰ ਇਸ ਗੱਲ ਦੀ ਤਾਂ ਤਾਰੀਫ ਕਰਨੀ ਹੀ ਪਵੇਗੀ ਕਿ ਜਿਵੇਂ 'ਆਜ ਤੱਕ' ਅਤੇ 'ਇੰਡੀਆ ਟੂਡੇ' ਨੇ ਸਪੱਸ਼ਟ ਸਵਾਲ ਕਰਕੇ ਇਨ੍ਹਾਂ ਨੂੰ ਲੋਕਾਂ 'ਚ ਨੰਗਾ ਕੀਤਾ, ਬਾਕੀ ਚੈਨਲ ਤੇ ਪ੍ਰਿੰਟ ਮੀਡੀਆ ਵੀ ਇਸੇ ਤਰ੍ਹਾਂ ਕਰੇ ਤਾਂ ਕਿ ਲੁੱਟ ਦੀਆਂ ਇਹ ਦੁਕਾਨਾਂ ਬੰਦ ਹੋ ਸਕਣ।

ਜੋਤਿਸ਼ ਬਾਰੇ ਹੀ ਇੱਕ ਹੋਰ ਤੱਥ ਸ੍ਰੀ ਰਾਮ ਚੰਦਰ ਜੀ ਦੀ ਜਨਮ ਪੱਤਰੀ 'ਚ ਬਨਵਾਸ ਦਾ ਯੋਗ ਨਹੀਂ ਬਣਦਾ ਸੀ (ਜਿਓਤਿਸ਼, ਯੋਗ ਮਾਰਚ-ਅਪਰੈਲ 1982। ਪਰ ਫਰਵਰੀ 1986 ਸਫਾ 24 ਤੇ ਉਲੇਖ ਕੀਤਾ ਹੈ ਕਿ ਗੁਰੂ ਜਨਮ ਲਗਨ 'ਚ ਹੋਦ ਕਰਕੇ ਇਹ ਯੋਗ ਬਣਿਆ (ਜਨਮ ਲਗਨੇ ਗੁਰੂਸ਼ਚੈਵ, ਰਾਮ ਚੰਦਰੋ ਬਨੇਗਤ)। ਪਰ ਜੇਕਰ ਇਹ ਸਿਧਾਂਤ ਠੀਕ ਹੈ ਤਾਂ ਮੋਤੀ ਲਾਲ ਵੋਹਰਾ, ਲਤਾ ਮੰਗੇਸ਼ਕਰ, ਈਸਾ ਮਸੀਹ ਤੇ ਔਰੰਗਜੇਬ ਦੇ ਵੀ ਤਾਂ ਕਰਕ ਦਾ ਗੁਰੂ ਲਗਨ 'ਚ ਹੈ ਫਿਰ ਇਹ ਬਨਵਾਸ ਕਿਉਂ ਨਹੀਂ ਗਏ। ਸਾਨੂੰ ਹੀ ਸਿਆਣੇ ਬ..ਨ ਦੀ ਲੋੜ ਹੈ।

ਹਵਾਲੇ: ਇੰਡੀਆ ਟੂਡੇ 5 ਸਤੰਬਰ, 2007
ਜੋਤਿਸ਼ ਅਵਿਗਿਆਨਕ ਹੈ (ਰਾਕੇਸ਼ ਨਾਥ



# ਸਰਗਰਮੀਆਂ

ਇਕਾਈ ਖੰਨਾ: ਸੈਮੀਨਾਰ

ਸ਼ਹੀਦੇ-ਆਜ਼ਮ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਮਿਤੀ 16.9.07 ਨੂੰ "ਅੰਧ-ਵਿਸ਼ਵਾਸ਼ਾਂ ਵਿਰੁੱਧ ਕਾਨੂੰਨ" ਵਿਸ਼ੇ ਤੇ ਇਕ ਸੈਮੀਨਾਰ ਕਰਵਾਇਆ ਗਿਆ ਜਿਸ ਦੇ ਮੁੱਖ ਮਹਿਮਾਨ ਸ੍ਰ.ਸੁਖਵਿੰਦਰ ਸਿੰਘ ਗਿੱਲ ਐਸ.ਡੀ.ਐਮ. ਖੰਨਾ ਸਨ। ਪ੍ਰੋਗਰਾਮ ਦੀ ਸ਼ੁਰੂਆਤ ਮਨਪ੍ਰੀਤ ਸਿੰਘ ਤੇ ਸਾਥੀਆਂ ਵਲੋਂ ਭਗਤ ਸਿੰਘ ਬਾਰੇ ਕਵੀਸ਼ਰੀ ਗਾ ਕੇ ਕੀਤੀ। ਮਾਸਟਰ ਮਹਿੰਦਰ ਸਿੰਘ ਨੇ ਜੀ ਆਇਆਂ ਕਿਹਾ। ਮੁੱਖ ਬੁਲਾਰੇ ਸ੍ਰੀ ਹਰਿੰਦਰ ਲਾਲੀ ਐਡਵੋਕੇਟ ਨੇ ਅੰਧ-ਵਿਸ਼ਵਾਸਾਂ ਵਿਰੁੱਧ ਸਮੇਂ ਸਮੇਂ ਬਣੇ ਕਾਨੂੰਨਾਂ ਦੀ ਵਿਸਥਾਰ ਨਾਲ ਜਾਣਕਾਰੀ ਦਿੱਤੀ। ਉਨ੍ਹਾਂ ਸ਼ੋਰ-ਪ੍ਰਦੂਸ਼ਣ, ਅਸਲੀਲ ਇਸ਼ਤਿਹਾਰਬਾਜ਼ੀ, ਮਾਨਸਿਕ ਰੋਗੀਆਂ ਬਾਰੇ, ਕੇਬਲ ਨੈਟਵਰਕ ਰਾਹੀਂ ਪਾਖੰਡੀ ਲੋਕਾਂ ਦੁਆਰਾ ਅੰਧ-ਵਿਸ਼ਵਾਸ ਫੈਲਾਉਣ ਵਾਲੇ ਸੀਰੀਅਲ ਤੇ ਇਸ਼ਤਿਹਾਰਬਾਜ਼ੀ ਦੇ ਵਿਰੁੱਧ ਬਣੇ ਕਾਨੂੰਨਾਂ ਦੀ ਜਾਣਕਾਰੀ ਦਿੱਤੀ। ਐਸ.ਡੀ.ਐਮ.ਸਾਹਿਬ ਖੰਨਾ ਨੇ ਸੁਸਾਇਟੀ ਦੁਆਰਾ ਕੀਤੇ ਕੰਮਾਂ ਦੀ ਪ੍ਰਸ਼ੰਸਾ ਕੀਤੀ। ਉਨ੍ਹਾਂ ਕਿਹਾ ਕਿ ਜੇਕਰ ਕੋਈ ਵਿਅਕਤੀ ਅੰਧ-ਵਿਸ਼ਵਾਸ ਫੈਲਾਉਣ ਵਾਲਿਆਂ ਵਿਰੁੱਧ ਲਿਖਤੀ ਰੂਪ ਵਿਚ ਸ਼ਿਕਾਇਤ ਕਰਦਾ ਹੈ ਤਾਂ ਉਸ ਉਪਰ ਕਾਨੂੰਨ ਅਨੁਸਾਰ ਪੂਰੀ ਕਾਰਵਾਈ ਕੀਤੀ ਜਾਵੇਗੀ। ਹਰਭਜਨ ਲੁਧਿਆਣਾ ਜੋਨ ਮੁਖੀ ਨੇ ਪੰਜਾਬ ਪੱਧਰ ਤੇ ਜਨਮ ਸ਼ਤਾਬਦੀ ਸਮਾਰੋਹਾਂ ਦੀ ਜਾਣਕਾਰੀ ਦਿੱਤੀ। ਧਰਮ ਬਾਰੇ ਤਰਕਸ਼ੀਲ ਪਹੁੰਚ ਬਾਰੇ ਵਿਚਾਰ ਪੇਸ਼ ਕੀਤੇ। ਬਲਬੀਰ ਸਿੰਘ ਪ੍ਰਧਾਨ ਸਮਾਜਿਕ ਚੇਤਨਾ ਮੰਚ ਭਾਰਤ ਨੇ ਇਸ ਗੱਲ ਤੇ ਜ਼ੋਰ ਦਿੱਤਾ ਕਿ ਅੱਜ ਦੇ ਸਮੇਂ ਵਿਚ ਭਗਤ ਸਿੰਘ ਦੀ ਵਿਚਾਰਧਾਰਾ ਨੂੰ ਲਾਗੂ ਕੀਤਾ ਜਾਣਾ ਚਾਹੀਦਾ ਹੈ। ਸਨਮਾਨ ਸਮਾਗਮ ਵਿਚ ਐਸ.ਡੀ.ਐਮ ਸਾਹਿਬ ਨੇ ਸ੍ਰੀ ਹਰਿੰਦਰ ਲਾਲੀ, ਹਰਭਜਨ ਸਿੰਘ, ਮਹਿੰਦਰ ਸਿੰਘ ਮੀਲੂ, ਓਮ ਪ੍ਰਕਾਸ਼ ਘਈ, ਬਲਬੀਰ ਸਿੰਘ, ਰਾਕੇਸ਼ ਕੁਮਾਰ, ਮਨਪ੍ਰੀਤ ਸਿੰਘ ਤੇ ਸਾਥੀ ਨਿਊਆਂ ਤੇ ਤਰਕਸ਼ੀਲ ਇਕਾਈ ਮਾਛੀਵਾੜਾ, ਸਾਹਨੇਵਾਲ, ਮੰਡੀ ਗੋਬਿੰਦਗੜ੍ਹ, ਨੂੰ ਉਹਨਾਂ ਦੇ ਸੁਸਾਇਟੀ ਦੇ ਕੰਮਾਂ ਵਿਚ ਪਾਏਯੋਗਦਾਨ ਬਦਲੇ ਸਨਮਾਨਿਤ ਕੀਤਾ। ਇਕਾਈ ਨੇ ਐਸ.ਡੀ.ਐਮ. ਸਾਹਿਬ ਨੂੰ ਤਰਕਸ਼ੀਲ ਪੁਸਤਕਾਂ ਤੇ ਸਨਮਾਨ ਚਿੰਨ੍ਹ ਭੇਂਟ ਕੀਤੇ। ਇਸ ਮੌਕੇ ਕੁਲਦੀਪ ਬੱਦਲੀ, ਇਕਾਈ ਮਾਛੀਵਾੜਾ ਵਲੋਂ ਹੱਥ ਦੀ ਸਫਾਈ ਦੇ ਟਰਿੱਕ ਪੇਸ਼ ਕੀਤੇ ਗਏ। ਸ਼ਹੀਦ ਭਗਤ ਸਿੰਘ ਨੌਜਵਾਨ ਸਭਾ ਭੱਟੀਆਂ ਦੇ ਪ੍ਰਧਾਨ ਸੁਖਦੇਵ ਸਿੰਘ, ਮੈਡਮ ਹਰਮਨਜੀਤ ਕੌਰ, ਹਰਭਜਨ ਸਿੰਘ ਨਿਊਆਂ ਨੇ ਇਕ ਇਕ ਤਰਕਸ਼ੀਲ ਗੀਤ ਪੇਸ਼ ਕੀਤੇ। ਇਕਾਈ ਖੰਨਾ ਵੱਲੋਂ ਸ੍ਰੀ ਦਲਜੀਤ ਸਿੰਘ ਕਾਕੂ ਤੇ ਸ੍ਰੀ ਸੁਭਾਸ਼ ਕੁਮਾਰ ਨੇ ਤਰਕਸ਼ੀਲ ਸਾਹਿਤ ਦੀ ਸਟਾਲ ਲਾਈ।

ਸਮਾਗਮ ਦੇ ਦੂਜੇ ਭਾਗ ਵਿਚ ਸ੍ਰੀ ਹਰਿੰਦਰ ਲਾਲੀ ਨੇ ਹਾਜ਼ਰ ਦਰਸ਼ਕਾਂ ਵਲੋਂ ਪੁੱਛੇ ਪ੍ਰਸ਼ਨਾਂ ਦੇ ਉਤਰ ਬਹੁਤ ਹੀ ਵਿਸਥਾਰ ਨਾਲ ਦਿੱਤੇ। ਇਸ ਸਮੇਂ ਹੋਰਨਾਂ ਤੋਂ ਇਲਾਵਾ ਸ.ਰਾਜ ਸਿੰਘ(ਰੀਟਾ:) ਈ.ਟੀ.ਓ., ਸ.ਰਣਜੀਤ ਸਿੰਘ ਸੇਖੋਂ ਐਡਵੋਕੇਟ, ਸਨੇਹਇੰਦਰ ਮੀਲੂ, ਕਾਮਰੇਡ ਰਘੁਬੀਰ ਸਿੰਘ, ਸ.ਕੁਲਵੰਤ ਸਿੰਘ ਸਰਪੰਚ, ਸ.ਕਰਨੈਲ ਸਿੰਘ ਇਕੋਲਾਹਾ, ਸ੍ਰੀ ਰਾਜਪਾਲ, ਸ.ਗੁਰਮੇਲ ਸਿੰਘ, ਸ.ਬਹਾਦਰ ਸਿੰਘ ਭਾਦਲਾ। ਸ੍ਰੀ.ਬਲਰਾਮ ਸ਼ਰਮਾ, ਡਾ.ਪਰਮਿੰਦਰ ਸਿੰਘ, ਸ਼ੀ ਲੋਕ ਨਾਥ, ਸ਼ੀ ਬਲਦੇਵ ਰਾਜ, ਸ੍ਰ.ਪਰਮਜੀਤ ਸਿੰਘ ਧੀਮਾਨ, ਸ.ਧਿਆਨ ਸਿੰਘ ਰਾਏ ਪੱਤਰਕਾਰ, ਸ.ਜੰਗੀਰ ਸਿੰਘ ਪ੍ਰਧਾਨ ਰਾਜ ਮਿਸਤਰੀ ਮਜ਼ਦੂਰ ਯੂਨੀਅਨ, ਸ੍ਰੀ ਰਾਮ ਦਾਸ ਨਸਰਾਲੀ, ਸ਼ਗਰਦਰਸ਼ਨ ਸਿੰਘ, ਸ੍ਰੀ ਬਲਬੀਰ ਚੇਚੀ, ਸ੍ਰੀ ਧਰਮਵੀਰ ਅਤੇ ਮੈਂਬਰ ਜਰਗ ਇਕਾਈ ਆਦਿ ਨੇ ਵਿਸ਼ੇਸ਼ ਰੂਪਠਵਿਚ ਹਾਜ਼ਰੀ ਲੁਆਈ।

ਪ੍ਰੋਗਰਾਮ ਦੀ ਸਟੇਜ ਸੰਚਾਲਨ ਦੀ ਭੂਮਿਕਾ ਡਾ.ਹਰਜੀਤ ਸਿੰਘ ਤੇ ਮਾਸਟਰ ਮਹਿੰਦਰ ਸਿੰਘ ਨੇ ਨਿਭਾਈ। ਸਾਰੇ ਪ੍ਰੋਗਰਾਮ ਨੂੰ ਕਾਮਯਾਬ ਕਰਨ ਲਈ ਗੁਰਮਿੰਦਰ ਸਿੰਘ, ਰਣਬੀਰ ਸਿੰਘ, ਗੁਰਬਚਨ ਸਿੰਘ ਲਿਬੜਾ, ਪਰਮਪ੍ਰੀਤ ਸਿੰਘ, ਅਮਨਦੀਪ ਸਿੰਘ ਤੇ ਖੰਨਾ ਇਕਾਈ ਦੇ ਸਮੂਹ ਮੈਂਬਰਾਂ ਨੇ ਵਿਸ਼ੇਸ਼ ਯੋਗਦਾਨ ਪਾਇਆ।

ਰਿਪੋਰਟ: ਮਾਸਟਰ ਮਹਿੰਦਰ ਸਿੰਘ, ਖੰਨਾ।

ਮਾਝਾ ਜੋਨ: ਸ਼ਹੀਦ ਭਗਤ ਸਿੰਘ ਨੂੰ ਸਮਰਪਿਤ ਸਰੀਰ ਪ੍ਰਦਾਨ ਸਮਾਗਮ

ਅੰਮ੍ਰਿਤਸਰ ਇਕਾਈ ਦੇ ਸਹਿਯੋਗ ਨਾਲ ਸ਼ਹੀਦ ਭਗਤ ਸਿੰਘ ਦੀ ਸੌਵੀਂ ਵਰ੍ਹੇ ਗੰਢ ਨੂੰ ਸਮਰਪਿਤ ਸਰੀਰ ਪ੍ਰਦਾਨ ਸਮਾਗਮ ਮਿਤੀ 25 ਸਤੰਬਰ ਨੂੰ ਸਰਕਾਰੀ ਮੈਡੀਕਲ ਕਾਲਜ ਅੰਮ੍ਰਿਤਸਰ ਵਿਖੇ ਕਰਵਾਇਆ ਗਿਆ ਜਿਸ ਵਿਚ ਅੰਮ੍ਰਿਤਸਰ ਇਕਾਈ ਦੇ 16 ਮੈਂਬਰਾਂ ਸਮੇਤ ਜੋਨ ਦੀਆਂ ਵੱਖ ਵੱਖ ਇਕਾਈਆਂ ਦੇ 28 ਮੈਂਬਰਾਂ ਵਲੋਂ ਪ੍ਰਿੰਸੀਪਲ ਸਰਕਾਰੀ ਮੈਡੀਕਲ ਕਾਲਜ ਅਤੇ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੂੰ ਮਰਨ ਉਪਰੰਤ ਸਰੀਰ ਪ੍ਰਦਾਨ ਕਰਨ ਦੇ ਹਲਨਾਮੇ ਸਪੁਰਦ ਕੀਤੇ ਗਏ। ਇਸ ਸਮਾਗਮ ਵਿਚ ਮੈਡੀਕਲ ਕਾਲਜ ਦੇ ਡਾਕਟਰਾਂ, ਪ੍ਰੋਫੈਸਰਾਂ ਤੋਂ ਇਲਾਵਾ 200 ਮੈਡੀਕਲ ਵਿਦਿਆਰਥੀ ਵੀ ਸ਼ਾਮਲ ਹੋਏ।

ਇਸ ਮੌਕੇ ਉੱਤੇ ਉੱਘੇ ਚਿੰਤਕ ਡਾ.ਸ਼ਿਆਮ ਸੁੰਦਰ ਦੀਪਤੀ ਨੇ ਸਰੀਰ ਪ੍ਰਦਾਨ ਦੀ ਮਹੱਤਤਾ ਸਬੰਧੀ ਆਪਣੇ ਵਿਚਾਰ ਪੇਸ਼ ਕਰਦੇ ਹੋਏ ਕਿਹਾ ਕਿ ਇਸ ਨਾਲ ਜਿੱਥੇ ਲੋੜਵੰਦ ਤੇ ਗਰੀਬ ਮਰੀਜ਼ਾਂ ਨੂੰ ਅੰਗ ਬਦਲਣ ਵਿਚ ਮਦਦ ਮਿਲੇਗੀ ਉੱਥੇ ਮੈਡੀਕਲ ਤੇ ਅਨਾਟਮੀ ਦੇ ਵਿਦਿਆਰਥੀਆਂ ਨੂੰ ਖੋਜ ਕਾਰਜਾਂ ਰਾਹੀਂ ਅਧੁਨਿਕ ਇਲਾਜ ਪ੍ਰਣਾਲੀ ਨੂੰ ਹੋਰ ਵਿਕਸਤ ਕਰਨ ਦੇ ਵੀ ਵੱਧ ਮੌਕੇ ਹਾਸਲ ਹੋਣਗੇ। ਜੋਨ ਦੇ ਜਥੇਬੰਦਕ ਮੁਖੀ ਸੁਮੀਤ ਸਿੰਘ ਨੇ ਸ਼ਹੀਦ ਭਗਤ ਸਿੰਘ ਸਬੰਧੀ ਵਿਚਾਰਧਾਰਾ ਦਾ ਵਿਸ਼ਲੇਸ਼ਣ ਕਰਦਿਆਂ ਕਿਹਾ ਕਿ ਭਗਤ ਸਿੰਘ ਤੇ ਸਾਥੀਆਂ ਨੇ ਇਕ ਲੁੱਟ-ਰਹਿਤ ਤੇ ਭ੍ਰਿਸ਼ਟਾਚਾਰ ਮੁਕਤ ਬਰਾਬਰੀ ਵਾਲੇ ਸਮਾਜਵਾਦੀ ਢਾਂਚੇ ਦਾ ਸੁਪਨਾ ਲਿਆ ਸੀ। ਪਰ ਸਾਡੀਆਂ ਸਰਕਾਰਾਂ ਇਸਦੇ ਉਲਟ ਸੰਸਾਰੀਕਰਨ, ਉਦਾਰੀਕਰਨ ਅਤੇ ਨਿੱਜੀਕਰਨ ਦੀਆਂ ਸਾਮਰਾਜਵਾਦੀ ਪੱਖੀ ਨੀਤੀਆਂ ਲਾਗੂ ਕਰਕੇ ਦੇਸ਼ ਨੂੰ ਆਰਥਿਕ ਗੁਲਾਮੀ ਵੱਲ ਲਿਜਾ ਰਹੀਆਂ ਹਨ। ਉਨ੍ਹਾਂ ਕਿਹਾ ਕਿ ਸ੍ਰੀ ਭਗਤ ਸਿੰਘ ਦਾ ਕਿਸੇ ਵੀ ਪ੍ਰਮਾਤਮਾ, ਧਰਮ, ਜਾਤ-ਪਾਤ, ਕੌਮ, ਫਿਰਕੇ ਅਤੇ ਅਧਿਆਤਮਵਾਦ ਵਿਚ ਜ਼ਰਾ ਜਿੰਨਾ ਵੀ ਵਿਸ਼ਵਾਸ ਨਹੀਂ ਸੀ ਪਰ ਪੂੰਜਵਾਦੀ ਪੱਖੀ ਫਿਰਕੂ ਸਿਆਸੀ ਹਾਕਮ ਜਮਾਤਾਂ

ਉਸ ਦੀ ਲੋਕ-ਪੱਖੀ ਇਨਕਲਾਬੀ ਤੇ ਨਾਸਤਿਕ ਵਿਚਾਰਧਾਰਾ ਨੂੰ ਆਪਣੇ ਹਿਤਾਂ ਅਨੁਸਾਰ ਤੋੜ ਮਰੋੜ ਕੇ ਪੇਸ਼ ਕਰ ਰਹੀਆਂ ਹਨ।

ਇਸ ਮੌਕੇ ਡਿਪਟੀ ਕਮਿਸ਼ਨਰ ਸ੍ਰੀ ਕੇ.ਐਸ.ਪੰਨੂੰ ਨੇ ਤਰਕਸ਼ੀਲ ਸੁਸਾਇਟੀ ਦੇ ਅਜਿਹੇ ਨਿਵੇਕਲੇ ਤੇ ਲੋਕ ਪੱਖੀ ਕਾਰਜ ਦੀ ਸਰਾਹਨਾ ਕਰਦਿਆਂ ਕਿਹਾ ਕਿ ਸੁਸਾਇਟੀ ਨੇ ਪਿਛਲੇ ਲੰਬੇ ਸਮੇਂ ਤੋਂ ਪੰਜਾਬ ਵਿਚ ਅੰਧ ਵਿਸ਼ਵਾਸਾਂ, ਵਹਿਮਾਂ ਭਰਮਾਂ, ਅਖੌਤੀ ਚਮਤਕਾਰਾਂ ਦਾ ਪਰਦਾਫਾਸ਼ ਕੀਤਾ ਹੈ। ਅਤੇ ਮਨੁੱਖਤਾ ਦੀ ਭਲਾਈ ਲਈ ਇੰਨੇ ਵੱਡੇ ਪੱਧਰ ਉਤੇ ਸਰੀਰ ਪ੍ਰਦਾਨ ਕਰਕੇ ਸੁਸਾਇਟੀ ਮੈਂਬਰਾਂ ਨੇ ਇਕ ਹੋਰ ਲੋਕ ਪੱਖੀ ਕਦਮ ਪੁੱਟਿਆ ਹੈ। ਉਨ੍ਹਾਂ ਨੇ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਦੀ ਮੌਜੂਦਾ ਸਮੇਂ ਪ੍ਰਸੰਗਿਕਤਾ ਨੂੰ ਅਹਿਮ ਦਸਦਿਆਂ ਕਿਹਾ ਕਿ ਸ਼ਹੀਦ ਭਗਤ ਸਿੰਘ ਨੇ ਕਿਸੇ ਵੀ ਰੱਬ ਜਾਂ ਧਰਮ ਦਾ ਆਸਰਾ ਲਏ ਵਗੈਰ ਆਪਣੀ ਕ੍ਰਾਂਤੀਕਾਰੀ ਸੋਚ ਉਤੇ ਅਮਲ ਕਰਦੇ ਹੋਏ ਅੰਗਰੇਜ਼ਾਂ ਖਿਲਾਫ ਲੜਾਈ ਲੜੀ ਪਰ ਉਸਦੇ ਅਸਲ ਆਜ਼ਾਦੀ ਦੇ ਸੁਪਨਿਆਂ ਨੂੰ 60 ਸਾਲਾਂ ਵਿਚ ਪੂਰਾ ਨਹੀਂ ਕੀਤਾ ਜਾ ਸਕਿਆ।

ਉੱਘੇ ਰੰਗ ਕਰਮੀ ਗੁਰਿੰਦਰ ਮਕਨਾ ਵਲੋਂ ਸ਼ਹੀਦ ਭਗਤ ਸਿੰਘ ਦੀ ਰਚਨਾ "ਮੈਂ ਨਾਸਤਿਕ ਕਿਉਂ ਹਾਂ?' ਉਤੇ ਅਧਾਰਿਤ ਨਾਟਕ ਪੇਸ਼ ਕੀਤਾ ਗਿਆ। ਇਸ ਮੌਕੇ ਉਤੇ ਵਿਸ਼ੇਸ਼ ਤੌਰ 'ਤੇ ਪਹੁੰਚੀਆਂ ਅਹਿਮ ਸ਼ਖਸ਼ੀਅਤਾਂ ਵਿਚ ਡਾ.ਤੇਜਬੀਰ ਸਿੰਘ, ਪ੍ਰੋ. ਮੋਹਨ ਸਿੰਘ, ਹਜ਼ਾਰਾ ਸਿੰਘ ਚੀਮਾ, ਡਾ.ਕਸ਼ਮੀਰ ਸਿੰਘ, ਡਾ.ਇਕਬਾਲ ਕੌਰ ਸੌਂਦ, ਕੁਲਵੰਤ ਸਿੰਘ ਸੂਫੀ, ਦੇਵ ਦਰਦ, ਤਲਵਿੰਦਰ ਸਿੰਘ, ਡਾ.ਨੇਕੀ, ਜੋਗਿੰਦਰ ਗੁਪਾਲਪੁਰਾ, ਮੁਖਤਿਆਰ ਸਿੰਘ, ਅਮੋਲਕ ਸਿੰਘ, ਪਰਮਜੀਤ ਖਿਲਚੀਆਂ, ਕਰਮਦੀਪ ਸਿੰਘ, ਸਵਿੰਦਰ ਧਾਰੀਵਾਲ ਭੋਜਾਂ, ਨਵਤੇਜ ਸਿੰਘ, ਐਮ.ਪੀ.ਸਿੰਘ, ਧਰਮਿੰਦਰ ਚੋਗਾਵਾਂ, ਵਰਿੰਦਰ ਕੌਰ ਤੇ ਅਜੀਤ ਨੱਬੀਪੁਰੀ ਆਦਿ ਸ਼ਾਮਲ ਹੋਏ। ਇਸ ਮੌਕੇ ਉਤੇ ਸ਼ਹੀਦ ਭਗਤ ਸਿੰਘ ਤੇ ਤਰਕਸ਼ੀਲ ਸੁਸਾਇਟੀ ਨਾਲ ਸਬੰਧਤ ਪੈਂਫਲਿਟ ਵੰਡੇ ਗਏ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਅਮਰਜੀਤ ਬਾਈ ਵਲੋਂ ਨਿਭਾਈ ਗਈ।

ਰਿਪੋਰਟ: ਸੁਮੀਤ ਸਿੰਘ, ਅੰਮ੍ਰਿਤਸਰ।

ਇਕਾਈ ਧੂਰੀ:

1. ਸੈਮੀਨਾਰ- ਵਰਤਮਾਨ ਹਾਲਤ ਅਤੇ ਮੂਲਵਾਦ

7 ਅਕਤੂਬਰ ਨੂੰ ਧੂਰੀ ਵਿਖੇ ਕਰਵਾਏ ਗਏ ਸੈਮੀਨਾਰ ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਕੀਤਾ ਗਿਆ। ਇਹ ਸੈਮੀਨਾਰ ਵਿੱਚ ਸੂਬਾ ਕਮੇਟੀ ਮੈਂਬਰ ਸ੍ਰੀ ਹੇਮ ਰਾਜ ਸਟੈਨੋ ਨੇ ਸੰਬੋਧਤ ਕੀਤਾ।

ਇਹ ਸੈਮੀਨਾਰ ਵਿਚ ਪਟਿਆਲੇ ਤੋਂ ਸ਼ਾਮਲ ਲੇਖਕ ਅਤੇ ਸਮਾਜ ਸੇਵੀ ਬੰਤਾ ਸਿੰਘ ਘੁਡਾਣੀ ਨੇ ਸੁਸਾਇਟੀ ਨੂੰ ਤਰਕਸ਼ੀਲ ਸੋਚ ਦਾ ਸਕੂਲ ਖੋਲ੍ਹਣ ਲਈ 2 ਵਿੱਘੇ ਜ਼ਮੀਨ ਅਤੇ ਇੱਕ ਲੱਖ ਰੁਪਏ ਦੇਣ ਦਾ ਐਲਾਨ ਕੀਤਾ। ਸੈਮੀਨਾਰ ਦੌਰਾਨ ਹੋਈ ਬਹਿਸ ਵਿਚ ਹੈਡਮਾਸਟਰ ਲਾਲ ਸਿੰਘ, ਹੈਡਮਾਸਟਰ ਹਰਦੀਪ ਸਿੰਘ ਭੂਦਨ, ਗੁਲਜ਼ਾਰ ਸਿੰਘ ਸ਼ੌਂਕੀ, ਨਰੰਜਨ ਮੀਮਸਾ, ਰਾਜਿੰਦਰ ਈ.ਸੀ, ਸੁਖਦੇਵ ਧੂਰੀ, ਰਾਮ ਕੁਮਾਰ ਪਟਿਆਲਾ ਨੇ ਹਿੱਸਾ ਲਿਆ। ਇਸ ਮੌਕੇ ਲਛਮਣ ਕੱਕੜਵਾਲ, ਗੁਰਬਚਨ ਘਨੌਰ, ਸੋਨੂੰ ਧੂਰੀ, ਬੰਤ ਸਿੰਘ ਸਾਰੋਂ ਨੇ ਸ਼ਹੀਦ ਭਗਤ ਸਿੰਘ ਸਬੰਧੀਤ ਗੀਤ ਪੇਸ਼ ਕੀਤੇ। ਸਟੇਜ ਸਕੱਤਰੀ ਸੁਖਦੇਵ ਧੂਰੀ ਨੇ ਨਿਭਾਈ।

2. ਇਸ ਇਕਾਈ ਨੇ ਲੋਕ ਸੰਗਰਾਮ ਮੰਚ ਅਤੇ ਹੋਰ ਅਗਾਂਹਵਧੂ ਜਥੇਬੰਦੀਆਂ ਨਾਲ ਸਾਂਝੇ ਤੌਰ 'ਤੇ ਸ਼ਹੀਦ ਭਗਤ ਸਿੰਘ ਜਨਮ ਸ਼ਤਾਬਦੀ ਵਰ੍ਹੇ ਨੂੰ ਸਮਰਪਿਤ ਇਕ ਵਿਸ਼ਾਲ ਮਸ਼ਾਲ ਮਾਰਚ 26 ਸਤੰਬਰ ਨੂੰ ਧੂਰੀ ਦੇ ਵੱਖ ਵੱਖ ਬਜ਼ਾਰਾਂ ਵਿਚ ਕੱਢਿਆ। ਜਗਦੀਆਂ ਮਸ਼ਾਲਾਂ ਅਤੇ ਗੂੰਜਦੇ ਨਾਹਰਿਆਂ ਨਾਲ ਫਿਜ਼ਾ 'ਚ ਇਨਕਲਾਬੀ ਰੰਗ ਭਰਿਆ ਗਿਆ। ਸਮਾਪਤੀ ਮੌਕੇ ਤਰਕਸ਼ੀਲ ਸੁਸਾਇਟੀ ਵਲੋਂ ਸੁਖਦੇਵ ਧੂਰੀ, ਮਨਜੀਤ ਬਬਲੀ ਅਤੇ ਮੰਚ ਵੱਲੋਂ ਕੁਲਵਿੰਦਰ ਬੰਟੀ ਅਤੇ ਨਰਿੰਦਰ ਨਿੰਦੀ ਨੇ ਸੰਬੋਧਨ ਕੀਤਾ।

3. ਧੂਰੀ ਦੇ ਟੈਗੋਰ ਪਬਲਿਕ ਸਕੂਲ ਨੇ ਵੀ ਭਗਤ ਸਿੰਘ ਨੂੰ ਸਮਰਪਿਤ ਇਕ ਵਿਸ਼ਾਲ ਪ੍ਰੋਗਰਾਮ ਕਰਵਾਇਆ। ਇਸ ਮੌਕੇ ਪ੍ਰਬੰਧਕਾਂ ਵਲੋਂ ਸੁਸਾਇਟੀ ਨੂੰ ਵਿਸ਼ੇਸ਼ ਤੌਰ 'ਤੇ ਸੱਦਾ ਦਿੱਤਾ ਗਿਆ। ਸੁਖਦੇਵ ਧੂਰੀ ਨੇ ਵਿਦਿਆਰਥੀਆਂ ਅਤੇ ਸਟਾਫ ਨੂੰ ਸੰਬੋਧਨ ਕਰਦੇ ਹੋਏ ਕਿਹਾ ਕਿ ਸ਼ਹੀਦਾਂ ਦੇ ਦਰਸਾਏ ਮਾਰਗ 'ਤੇ ਚੱਲਕੇ ਹੀ ਅਸੀਂ ਸਮਾਜ ਨੂੰ ਅੱਗੇ ਲਿਜਾ ਸਕਦੇ ਹਾਂ। ਸੁਖਦੇਵ ਧੂਰੀ ਅਤੇ ਮਨਜੀਤ ਬਬਲੀ 'ਤੇ ਆਧਾਰਤ ਟੀਮ ਨੇ ਹੱਥ ਦੀ ਸਫਾਈ ਦੇ ਟਰਿੱਕ ਪੇਸ਼ ਕੀਤੇ।

4. ਸ਼ਹੀਦ ਭਗਤ ਸਿੰਘ ਦੇ ਜਨਮ ਦਿਨ ਮਨਾਉਣ ਲਈ ਇਕਾਈ ਧੂਰੀ ਦੇ ਮੈਂਬਰਾਂ ਅਤੇ ਹੋਰ ਅਗਾਂਹਵਧੂ ਲੋਕਾਂ ਵੱਲੋਂ ਇਸ ਵਾਰ 28 ਸਤੰਬਰ ਨੂੰ ਰਾਤ ਵੇਲੇ ਘਰਾਂ 'ਤੇ ਦੀਪ-ਮਾਲਾ ਕੀਤੀ ਗਈ। ਦੀਵਾਲੀ ਤੋਂ ਠੀਕ ਪਹਿਲਾਂ ਇਸ ਦੀਪ-ਮਾਲਾ ਪ੍ਰਤੀ ਸ਼ਹਿਰ ਨਿਵਾਸੀਆਂ ਨੇ ਵਿਸ਼ੇਸ਼ ਰੁਚੀ ਦਿਖਾਈ।

ਰਿਪੋਰਟ: ਸੁਖਦੇਵ ਧੂਰੀ।

ਜੋਨ ਚੰਡੀਗੜ੍ਹ:

ਇਸ ਜੋਨ ਵੱਲੋਂ ਮੋਰਿੰਡਾ ਦੇ ਵਿਸ਼ਵਕਰਮਾ ਭਵਨ ਵਿਚ ਵਿਭਾਗੀ ਵਰਕਸ਼ਾਪ ਲਗਾਈ ਗਈ ਜਿਸ ਵਿਚ ਜੋਨ ਦੇ ਪੰਜੇ ਅਹੁਦੇਦਾਰ ਜਰਨੈਲ ਕ੍ਰਾਂਤੀ ਮੁਹਾਲੀ, ਅਜੀਤ ਪ੍ਰਦੇਸੀ ਰੋਪੜ, ਜਗਤਰਨ ਖੰਟ, ਸੰਦੀਪ ਸਿੰਘ ਬੱਸੀ ਪਠਾਣਾਂ ਅਤੇ ਬਲਦਵ ਸਰਹਿੰਦ ਵਲੋਂ ਆਪਣੇ ਆਪਣੇ ਵਿਭਾਗ ਬਾਰੇ ਪਰਚਾ ਪੜ੍ਹਿਆ ਗਿਆ ਜਿਸ ਤੇ ਡਾ.ਓਮ ਪ੍ਰਕਾਸ਼ ਕੋਟਲੀ, ਚਰਨਜੀਤ ਲੁਹਾਰੀ, ਅਮਨਦੀਪ ਡੂਮਛੇੜੀ, ਲਖਵੀਰ ਡਡਹੇੜੀ, ਜਸਵੀਰ ਕੁੱਕੀ, ਮਾ.ਜਰਨੈਲ ਸਿੰਘ, ਡਾ.ਰਵਿੰਦਰ, ਪਮਿੰਦਰ ਸਿੰਘਪੁਰਾ, ਜੋਗਾ ਸਿੰਘ ਚਡੀਗੜ੍ਹ, ਸਤਨਾਮ ਦਾਊਂ, ਸੁਰਜੀਤ ਮੁਹਾਲੀ, ਰਜਿੰਦਰ ਮਾਲਵਾ, ਗੁਰਸੇਵਕ ਸਾਨੀਪੁਰ ਅਤੇ ਪੂਰਨ ਜਗਰਾਓਂ ਤੇ ਰਣਧੀਰ ਕੌਰ ਸਨੇਟਾ ਆਦਿ ਨੇ ਬਹਿਸ ਵਿਚ ਹਿੱਸਾ ਲਿਆ। ਇਸ ਵਰਕਸ਼ਾਪ ਦੇ ਮੁੱਖ ਬੁਲਾਰੇ ਸੁਰਜੀਤ ਦੌਧਰ ਜਗਰਾਓਂ ਸਨ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਮੋਰਿੰਡਾ ਇਕਾਈ ਦੇ ਜਥੇਬੰਦਕ ਮੁਖੀ ਡਾ.ਕਰਮਜੀਤ ਕਾਈਨੌਰ ਨੇ ਨਿਭਾਈ। ਵਰਕਸ਼ਾਪ ਦਾ ਪ੍ਰਬੰਧ ਕਾ.ਕਾਕਾ ਰਾਮ, ਡਾ.ਦਿਲਬਾਗ ਸਿੰਘ ਮਕੜੌਨਾ ਤੇ ਮੋਰਿੰਡਾ ਇਕਾਈ ਦੇ ਸਮੂਹ ਮੈਂਬਰਾਂ ਨੇ ਕੀਤਾ।

ਰਿਪੋਰਟ: ਜਗਤਰਨ ਖੰਟ

ਇਕਾਈ ਮੋਰਿੰਡਾ:

ਇਸ ਇਕਾਈ ਵੱਲੋਂ ਸ਼ਹੀਦੇ ਆਜ਼ਮ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਇਕ ਵੱਡਾ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਸ ਮੇਲੇ ਦੇ ਸ਼ੁਰੂ ਵਿਚ ਡਾ.ਓਮ ਪ੍ਰਕਾਸ਼ ਕੋਟਲੀ ਤੇ ਜਸਵੀਰ ਉੱਚਾ ਪਿੰਡ ਵਲੋਂ ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਈਕਲ ਚਲਾਇਆ ਗਿਆ। ਲੋਕ ਕਲਾ ਮੰਚ ਬਸੰਤਪੁਰਾ ਦੀ ਟੀਮ ਵਲੋਂ ਬਲਵਿੰਦਰ ਸਿੰਘ ਦੀ ਨਿਰਦੇਸ਼ਨਾ ਹੇਠ ਕੋਰੀਓਗ੍ਰਾਫੀ 'ਫਾਂਸੀ', 'ਧੀ ਦੀ ਪੁਕਾਰ' ਤੇ ਨਾਟਕ 'ਬੁੱਤ ਜਾਗ ਪਿਆ' ਤੇ 'ਮਿੱਟੀ ਰੁਦਨ ਕਰੇ' ਆਦਿ ਖੇਡੇ ਗਏ। ਜਗਤਰਨ ਖੰਟ ਵਲੋਂ ਹੱਥ ਦੀ ਸਫਾਈ ਦੇ ਟਰਿੱਕ ਵਿਖਾਏ ਗਏ। ਬਲਦੇਵ ਸਰਹਿੰਦ ਇਸ ਪ੍ਰੋਗਰਾਮ ਦੇ ਮੁੱਖ ਬੁਲਾਰੇ ਸਨ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਸੰਦੀਪ ਸਿੰਘ ਬੱਸੀ ਪਠਾਣਾਂ ਨੇ ਨਿਭਾਈ। ਮੁੱਖ ਮਹਿਮਾਨ ਨਗਰ ਕੌਂਸਲ ਦੇ ਪ੍ਰਧਾਨ ਹਰੀਪਾਲ ਜੀ ਸਨ। ਮੇਲੇ ਦਾ ਉਦਘਾਟਨ ਜੋਨ ਮੁਖੀ ਜਰਨੈਲ ਕ੍ਰਾਂਤੀ ਮੁਹਾਲੀ, ਰਾਜਨ ਸ਼ਰਮਾ ਕੁਰਾਲੀ ਤੇ ਸੁਰਿੰਦਰਪਾਲ ਸਿੰਘ ਸਰਪੰਚ ਰਾਣਵਾਂ ਨੇ ਕੀਤਾ। ਸੁਖਵੰਤ ਕੌਰ ਸੁਹਾਣੀ ਵਲੋਂ ਡਾ.ਗੁਰਵਿੰਦਰ ਸਿੱਧੂ ਦੁਆਰਾ ਲਿਖੀ ਚਿੱਠੀ 'ਨਾਂ ਮੰਮੀ ਨਾ' ਪੜੀ ਗਈ। ਮੇਲੇ ਵਿਚ ਲਗਭਗ 1500 ਲੋਕਾਂ ਦਾ ਇਕੱਠ ਸੀ। ਮੇਲੇ ਦੇ ਪ੍ਰਬੰਧ ਦੀ ਜ਼ਿੰਮੇਵਾਰੀ ਮੋਰਿੰਡਾ ਇਕਾਈ ਦੇ ਮੈਂਬਰਾਂ ਡਾ.ਕਰਮਜੀਤ ਸਿੰਘ, ਡਾ.ਓਮ ਪ੍ਰਕਾਸ਼ ਕੋਟਲੀ, ਜਗਤਰਨ ਖੰਟ, ਚਰਨਜੀਤ ਲੁਹਾਰੀ, ਅਮਨਦੀਪ ਡੂਮਛੇੜੀ, ਦਿਲਬਾਗ ਸਿੰਘ,,ਕਾ.ਕਾਕਾ ਰਾਮ, ਕਾ.ਧਨੀ ਰਾਮ ਤੇ ਕਾ.ਕਰਮ ਚੰਦ, ਸ਼ਾਮ ਲਾਲ ਆਦਿ ਨੇ ਬਾਖੂਬੀ ਨਿਭਾਈ।

ਰਿਪੋਰਟ ਕਰਤਾ: ਦਿਲਬਾਗ ਸਿੰਘ ਮਕੜੋਨਾ।

ਮਾਨਸਾ ਜੋਨ:

8 ਸਤੰਬਰ ਨੂੰ ਮਾਨਸਾ ਜੋਨ ਦੀ ਮੀਟਿੰਗ ਕਾਨੂੰਨ ਵਿਭਾਗਦੇ ਮੁਖੀ ਐਡਵੋਕੇਟ ਹਰਿੰਦਰ ਲਾਲੀ ਜੀ ਦੀ ਪ੍ਰਧਾਨਗੀ ਹੇਠ ਹੋਈ ਜਿਸਵਿਚ ਮਾਨਸਾ ਜੋਨ ਦੀਆਂ ਸਾਰੀਆਂ ਇਕਾਈਆਂ ਨੇ ਭਰਵੀਂ ਸ਼ਿਰਕਤ ਕੀਤੀ। ਮੀਟਿੰਗਨੂੰ ਸੰਬੋਧਨ ਕਰਦਿਆਂ ਹਰਿੰਦਰ ਲਾਲੀ ਜੀ ਨੇ ਦੱਸਿਆ ਕਿ ਸਮਾਜਿਕ ਕੁਰੀਤੀਆਂ ਖਿਲਾਫ ਕਾਨੂੰਨ ਬਣੇ ਹੋਏ ਹਨ। ਹੁਣ ਵੇਲਾ ਆ ਗਿਆ ਹੈ ਕਿ ਇਨ੍ਹਾਂ ਕੁਰੀਤੀਆਂ ਨੂੰ ਕਾਨੂੰਨ ਦੇ ਦਾਇਰੇ ਵਿਚ ਰਹਿ ਕੇ ਦੂਰ ਕਰਵਾਇਆ ਜਾਵੇ ਤੇ ਆਪਾਂ ਸਾਰੇ ਤਰਕਸ਼ੀਲ ਲੋਕਾਂ ਨੂੰ ਇਨ੍ਹਾਂ ਕੁਰੀਤੀਆਂ ਬਾਰੇ ਜਾਗਰੂਕ ਕਰੀਏ।

ਮੀਟਿੰਗ ਦੌਰਾਨ ਹਰਿੰਦਰ ਲਾਲੀ ਨੇ ਮਾਨਸਾ ਇਕਾਈ ਦੇ ਦਫਤਰ ਦਾ ਉਦਘਾਟਨ ਵੀ ਕੀਤਾ। ਇਹ ਦਫਤਰ ਵਾਰਡ ਨੰ:1 ਪ੍ਰੀਤ ਨਗਰ, ਲਿੰਕ ਕਾਲਜ ਰੋਡ, ਮਾਨਸਾ ਵਿਖੇ ਖੋਲਿਆ ਗਿਆ ਹੈ ਜਿਸ ਦੀ ਘਾਟ ਦੇਰ ਤੋਂ ਮਹਿਸੂਸ ਕੀਤੀ ਜਾ ਰਹੀ ਸੀ।

ਇਕਾਈ ਦੇ ਨਵੇਂ ਬਣੇ ਸਰਗਰਮ ਵਰਕਰ ਮਲਕੀਤ ਸਿੰਘ ਨੇ ਇਸੇ ਮਹੀਨੇ 15 ਮੈਗਜ਼ੀਨ ਸਲਾਨਾ ਚੰਦੇ ਲਾਏ ਤੇ ਹੋਰ 50 ਨਵੇਂ ਚੰਦੇ ਲਾਉਣ ਦਾ ਸੰਕਲਪ ਕੀਤਾ। ਇਸ ਦੇ ਨਾਲ ਹੀ ਮਲਕੀਤ ਨੇ ਆਪਣੇ ਵੱਡੇ ਬੇਟੇ ਦੇ ਸਹਿਯੋਗ ਨਾਲ ਸ਼ਹੀਦ ਭਗਤ ਸਿੰਘ ਦੇ ਬਰਨਾਲਾ ਰੈਲੀ ਤੇ 23 ਸ਼ਰਤਾਂ ਵਾਲਾ ਪੈਂਫਲਿਟ ਹਜ਼ਾਰਾਂ ਦੀ ਗਿਣਤੀ ਵਿਚ ਆਏ ਲੋਕਾਂ ਨੂੰ ਵੰਡਿਆ ਤੇ ਨਾਲ ਹੀ 35 ਮੈਗਜ਼ੀਨ ਵੀ ਵੇਚੇ ਜੋ ਕਿ ਬਹੁਤ ਹੀ ਸਲਾਹੁਣਯੋਗ ਕਦਮ ਹੈ।

ਰਿਪੋਰਟ: ਸੁਰਿੰਦਰ ਸਿੰਘ ਜਥੇਬੰਦਕ ਮੁਖੀ,ਮਾਨਸਾ

ਇਕਾਈ ਬੁ[illegible] ਸੈਮੀਨਾਰ:

ਸ਼ਹੀਦੇ-ਆਜ਼ਮ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ, ਤਰਕਸ਼ੀਲਤਾ, ਅੰਧ-ਵਿਸ਼ਵਾਸ ਅਤੇ ਮਨੋਰੋਗਾਂ ਸਬੰਧੀ ਇਕ ਸੈਮੀਨਾਰ ਇਕਾਈ ਪ੍ਰਧਾਨ ਸ੍ਰ.ਬਲੌਰ ਸਿੰਘ ਏ.ਡੀ.ਓ. ਦੇ ਘਰ ਰਾਤੀਂ 8 ਤੋਂ 12 ਤੱਕ ਕਰਵਾਇਆ ਗਿਆ। ਤਲਵੰਡੀ ਸਾਬੋ ਤੋਂ ਤਰਕਸ਼ੀਲ ਆਗੂ ਬਲਦੇਵ ਸਿੰਘ ਨੇ ਹੱਥ ਦੀ ਸਫਾਈ ਦੇ ਟਰਿੱਕ ਵਿਖਾ ਕੇ ਸੈਮੀਨਾਰ ਦੀ ਸ਼ੁਰੂਆਤ ਕੀਤੀ। ਬਠਿੰਡਾ ਜੋ ਦੇ ਮੁਖੀ ਰਣਜੀਤ ਸਿੰਘ ਨੇ ਤਰਕਸ਼ੀਲਤਾ ਤੇ ਅੰਧ-ਵਿਸ਼ਵਾਸ ਸਬੰਧੀ ਵਿਸਥਾਰ-ਪੂਰਵਕ ਜਾਣਕਾਰੀ ਦਿੱਤੀ। ਇਸ ਤੋਂਇਲਾਵਾ ਰਾਮ ਸਿੰਘ ਨਿਰਮਾਣ ਚੁੱਘੇ ਕਲਾਂ ਨੇ ਮਨੋਰੋਗਾਂ ਸਬੰਧੀ ਬੋਲਦਿਆਂ ਸਮਾਜ ਵਿਚ ਫੈਲੇ ਅੰਧ-ਵਿਸ਼ਵਾਸਾਂ ਅਤੇ ਵਹਿਮਾਂ-ਭਰਮਾਂ ਕਾਰਨ ਪੈਦਾ ਹੁੰਦੇ ਮਨੋਰੋਗਾਂ ਅਤੇ ਇਨ੍ਹਾਂ ਦੇ ਕਾਰਨਾਂ ਅਤੇ ਇਲਾਜ ਸਬੰਧੀ ਵਿਸਥਾਰ-ਪੂਰਵਕ ਜਾਣਕਾਰੀ ਦਿੱਤੀ। ਸੈਮੀਨਾਰ ਦੀ ਸਫਲਤਾ ਲਈ ਕੇਵਲ ਸਿੰਘ, ਮਾ.ਜਸਵੀਰ, ਗੁਰਜੀਤ, ਯੋਗਰਾਜ ਸਿੰਘ ਆਦਿ ਮੈਂਬਰਾਂ ਨੇ ਯੋਗਦਾਨ ਪਾਇਆ। ਅਖੀਰ ਵਿਚ ਡਾ.ਬਲੌਰ ਸਿੰਘ ਵਲੋਂ ਸਾਰਿਆਂ ਦਾ ਧੰਨਵਾਦ ਕੀਤਾ ਗਿਆ।

ਰਿਪੋਰਟ: ਨਾਇਬ ਸਿੰਘ, ਭਾਗੀਵਾਂਦਰ ।

ਇਕਾਈ ਤਲਵੰਡੀ ਸਾਬੋ:

ਸ਼ਹੀਦੇ-ਆਜ਼ਮ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਮੁੱਖ ਰੱਖਕੇ ਪਿੰਡ ਮਲਕਾਣਾਂ ਦੇ ਸੀਨੀਅਰ ਸੈਕੰਡਰੀ ਸਕੂਲ ਦੇ ਵਿਹੜੇ ਵਿਚ 5.10.07 ਦੀ ਰਾਤ ਨੂੰ ਗੁਰੂ ਗੋਬਿੰਦ ਸਿੰਘ ਕਲੱਬ ਅਤੇ ਯੁਵਕ ਭਲਾਈ ਕਲੱਬ ਅਤੇ ਨਗਰ ਨਿਵਾਸੀਆਂ ਦੇ ਸਹਿਯੋਗ ਨਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਸਟੇਜ ਸਕੱਤਰੀ ਵਕੀਲ ਅਵਤਾਰ ਸਿੰਘ ਸਿੱਧੂ ਨੇ ਕੀਤੀ। ਪਿੰਸੀਪਲ ਚਾਨਣ ਸਿੰਘ ਨੇ ਸੁਸਾਇਟੀ ਦੇ ਕੰਮਾਂ-ਕਾਰਾਂ ਬਾਰੇ ਵਿਸਥਾਰ-ਪੂਰਵਕ ਜਾਣਕਾਰੀ ਦਿੱਤੀ। ਲੋਕ ਮੰਚ ਬਠਿੰਡਾ ਵਲੋਂ ਨਾਟਕ "ਮੈਂ ਫਿਰ ਆਵਾਂਗਾ" ਅਤੇ ਕੋਰੀਓਗ੍ਰਾਫੀ 'ਫਾਂਸੀ' ਖੇਡ ਕੇ ਲੋਕਾਂ ਦਾ ਮਨ ਜਿੱਤਿਆ। ਹਰਜਿੰਦਰ ਸਿੰਘ 'ਪੱਪੀ' ਵਲੋਂ ਅੱਖਾਂ ਤੇ ਪੱਟੀ ਬੰਨ ਕੇ ਮੋਟਰਸਾਈਕਲ ਚਲਾਇਆ ਗਿਆ। ਬਲਦੇਵ ਸਿੰਘ ਗਿੱਲ ਨੇ ਭੂਤਾਂ-ਪ੍ਰੇਤਾਂ ਅਤੇ ਮਾਨਸਿਕ ਰੋਗੀਆਂ ਬਾਰੇ ਆਪਣੇ ਵਿਚਾਰ ਪੇਸ਼ ਕੀਤੇ। ਦਰਸ਼ਨ ਬਾਈ ਜੀ ਨੇ ਹੱਥ ਦੀ ਸਫਈ ਦੇ ਟਰਿੱਕ ਦਿਖਾਕੇ ਲੋਕਾਂ ਦਾ ਜਾਦੂ ਬਾਰੇ ਭਰਮ ਦੂਰ ਕੀਤਾ। ਜਗਦੀਪ ਗਿੱਲ, ਰੇਸ਼ਮ ਪੱਤਰਕਾਰ ਨਥੇਹਾ, ਅਤੇ ਮਾ.ਰੇਵਤੀ ਪ੍ਰਸਾਦਿ ਜੀ ਨੇ ਸ਼ਹੀਦਾਂ ਪ੍ਰਤੀ ਅਤੇ ਵਿਗਿਆਨ ਨਾਲ ਜੋੜਨ ਸਬੰਧੀ ਆਪਣੀਆਂ ਕਵਿਤਾਵ ਕਵੀਸ਼ਰੀ ਰਾਹੀਂ ਪੇਸ਼ ਕੀਤੀਆਂ। ਸ਼ਹੀਦ ਭਗਤ ਸਿੰਘ ਪਬਲਿਕ ਸਕੂਲ ਦੇ ਬੱਚਿਆਂ ਨੇ ਸਕਿੱਟ ਪੇਸ਼ ਕੀਤੀ ਗਈ। ਅਖੀਰ ਵਿਚ ਸੀਨੀ.ਸੈਕੰ:ਸਕੂਲ ਮਲਕਾਣਾ ਦੇ ਮੁੱਖ ਅਧਿਆਪਕ ਕ੍ਰਿਸ਼ਨ ਸਿੰਘ ਬਰਗਾੜੀ ਜੀ ਨੇ ਆਏ ਹੋਏ ਲੋਕਾਂ ਦਾ ਵਿਸ਼ੇਸ਼ ਧੰਨਵਾਦ ਕੀਤਾ।

ਇਸ ਪ੍ਰੋਗਰਾਮ ਦੀ ਵਿਸ਼ੇਸ਼ ਗੱਲ ਇਹ ਹੈ ਕਿ ਦੋਨੋਂ ਕਲੱਬਾਂ: ਦੇ ਨੌਜਵਾਨ ਲੜਕਿਆਂ ਨੇ ਆਪਣੇ ਪਿੰਡ ਵਿਚ ਇੱਕ 50 ਮੈਂਬਰੀ ਟੀਮ ਬਣਾ ਕੇ ਤੰਬਾਕੂ ਦਾ ਨਸ਼ਾ ਆਪਣੇ ਪਿੰਡ ਵਿੱਚ ਬਿਲਕੁਲ ਬੰਦ ਕਰ ਦਿੱਤਾ ਹੈ ਅਤੇ ਆਪਣੇ ਪਿੰਡ ਨੂੰ ਤੰਬਾਕੂ-ਰਹਿਤ ਕਰਨ ਦਾਪ੍ਰਣ ਲਿਆ।

ਰਿਪੋਰਟ: ਦਰਸ਼ਨ ਬਾਈ ਜੀ, ਤਲਵੰਡੀ ਸਾਬੋ।

# ਤੁਹਾਡੇ ਹੁੰਗਾਰੇ

ਅੱਜ ਹੀ ਮੈਨੂੰ ਤਰਕਸ਼ੀਲ ਦੇ ਸਤੰਬਰ-ਅਕਤੂਬਰ ਅੰਕ ਮਿਲਿਆ। ਜਿਸ ਵਿੱਚ ਮੇਰੀ ਮੁਲਾਕਾਤ ਛਪੀ ਹੋਈ ਹੈ। ਮੋਟੇ ਤੌਰ ਤੇ ਤੁਸੀਂ ਆਪਣੀ ਲੰਮੀ ਗੱਲਬਾਤ ਦਾ ਨਿਚੋੜ ਹੀ ਛਾਪਿਆ ਹੈ। ਫਿਰ ਵੀ ਧੰਨਵਾਦ। ਪਰ ਇਹ ਮੁਲਾਕਾਤ ਹੋਰ ਵੀ ਵਧੀਆ ਤਰਤੀਬ ਵਿੱਚ ਹੋ ਸਕਦੀ ਸੀ ਜੋ ਕਿ ਹੁਣ ਟੁੱਟਵੇਂ ਤੇ ਬਿਖ਼ਰੇ ਰੂਪ ਵਿੱਚ ਪੇਸ਼ ਹੋਈ ਹੈ। ਪਰੂਫ਼ ਰੀਡਿੰਗ ਦੀਆਂ ਕਈ ਗਲਤੀਆਂ ਹਨ ਜਿਨ੍ਹਾਂ ਨੇ ਮੁਲਾਕਾਤ ਵਿੱਚ ਅਰਥ ਹੀ ਵਿਗਾੜ ਦਿੱਤਾ ਹੈ। ਜਿਵੇਂ ਕਿ ਇੱਕ ਥਾਂ, **'ਮੈਂ ਇੱਕ ਸਾਇੰਸਦਾਨ ਹਾਂ'** ਦੀ ਜਗ੍ਹਾ, **'ਮੈਂ ਇੱਕ ਸਿਆਸਤਦਾਨ'** ਛਪ ਗਿਆ ਹੈ। ਇਸੇ ਤਰ੍ਹਾਂ ਕਈ ਹੋਰ ਗ਼ਲਤੀਆਂ ਹਨ ਪਰ ਤੁਸੀਂ ਇਕੱਲੇ ਨਹੀਂ ਪੰਜਾਬੀ ਅਖ਼ਬਾਰਾਂ/ਰਸਾਲਿਆਂ ਦੀ ਇਹ ਆਮ ਸਮੱਸਿਆ ਹੈ ਕਿ ਪਰੂਫ਼ ਰੀਡਿੰਗ ਵੱਲ ਬਹੁਤ ਘੱਟ ਧਿਆਨ ਦਿੱਤਾ ਜਾਂਦਾ ਹੈ।

*ਡਾ.ਸੁਰੇਸ਼ ਰਤਨ,*
*ਯੂਨੀਵਰਸਿਟੀ ਆਫ਼ ਆਰਹੂਸ (ਡੈਨਮਾਰਕ)*

ਸਤੰਬਰ-ਅਕਤੂਬਰ ਅੰਕ ਦੇ ਅਸਮਾਨ ਤੇ ਕਈ ਤਾਰੇ, ਲੇਖ਼ ਤੇ ਕਹਾਣੀਆਂ ਦੇ ਰੂਪ 'ਚ ਚਮਕੇ। ਦੁਰਗਾ ਭਾਬੀ ਨੂੰ ਖ਼ਤ, ਜਲਵੇ ਜਲ ਤੇ ਅੰਧਵਿਸ਼ਵਾਸੀ ਹੁਕਮਰਾਨ ਇਹਨਾਂ ਤਾਰਿਆਂ ਵਿੱਚ ਚੰਦ ਵਾਂਗ ਚਮਕ ਰਹੇ ਸਨ। ਹੱਡ ਬੀਤੀ ਜੱਗ ਬੀਤੀ ਕਾਲਮ ਵਿੱਚ ਸਾਰੇ ਤਜਰਬੇ ਸਿੱਖਿਆਦਾਇਕ ਸਨ। ਮਹਿੰਦਰ ਸਾਥੀ ਤੇ ਪ੍ਰਸ਼ੋਤਮ ਪੱਤੋ ਦੀਆਂ ਕਵਿਤਾਵਾਂ ਵੀ ਪਸੰਦ ਆਈਆਂ।

*ਸੰਦੀਪ ਰਾਣਾ, ਕੋਟਕਪੂਰਾ*

ਇਸ ਅੰਕ 'ਚ ਕਵਿਤਾਵਾਂ ਅਤੇ ਕੇਸ ਰਿਪੋਰਟਾਂ/ਸਰਗਰਮੀਆਂ ਨੇ ਰਸਾਲੇ ਨੂੰ ਹੋਰ ਦਿਲਚਸਪ ਬਣਾ ਦਿੱਤਾ। ਤੁਹਾਡੇ ਹੁੰਗਾਰੇ ਵਾਲਾ ਪੰਨਾ ਵੀ ਵਧੀਆ ਹੁੰਗਾਰਾ ਭਰ ਰਿਹਾ ਹੈ ਜਿਸ ਸਦਕਾ ਨਵੇਂ ਨਵੇਂ ਦੋਸਤਾਂ ਨਾਲ ਰੂ-ਬ-ਰੂ ਹੋ ਜਾਈਦਾ ਹੈ। ਸਰੀਰ ਦਾਨੀਆਂ ਦੀਆਂ ਤਸਵੀਰਾਂ ਵੀ ਛਾਪਿਆ ਕਰੋ। ਮਿੰਨੀ ਕਹਾਣੀਆਂ 'ਰਾਸ਼ੀ', ਮੈਂ ਕਿਉਂ ਨਾ ਬੋਲਾਂ' ਅਤੇ ਗੀਤਾਂ ਰਾਹੀਂ ਵਧੀਆ ਸਿੱਖਿਆ ਦਿੱਤੀ ਗਈ।

*ਖੁਸ਼ਹਾਲ ਸਿੰਘ ਮੱਲ, ਗੁੱਜਰਪੁਰ ਕਲਾਂ (ਨਵਾਂ ਸ਼ਹਿਰ)*

ਮੈਂ ਪਿਛਲੇ ਦੋ ਕੁ ਸਾਲ ਤੋਂ ਮੈਗਜ਼ੀਨ ਪੜ੍ਹ ਰਿਹਾ ਹਾਂ। ਸਤੰਬਰ-ਅਕਤੂਬਰ ਦੀ ਸੰਪਾਦਕੀ ਪਸੰਦ ਆਈ। ਇਸ ਵਿਚ ਅੱਖਾਂ ਦੀ ਰੌਸ਼ਨੀ, ਅਖੌਤੀ ਚਮਤਕਾਰ ਦਾ ਪਰਦਾਫਾਸ਼, ਇਸ ਤਰ੍ਹਾਂ ਵੀ ਪੈਦਾ ਹੁੰਦਾ ਹੈ ਨਾਗ ਦੇਵਤਾ ਪੜ੍ਹਿਆ। ਤੁਹਾਡੇ ਇਹੋ ਜਿਹੇ ਵਿਚਾਰ ਜੋ ਲੋਕਾਂ ਨੂੰ ਅੰਧਵਿਸ਼ਵਾਸ ਤੋਂ ਬਾਹਰ ਕੱਢਦੇ ਹਨ, ਸ਼ਲਾਘਾਯੋਗ ਹਨ।

*ਅਮਨਦੀਪ ਸਿੰਘ (ਬੁਟਾਰੀ) ਅੰਮ੍ਰਿਤਸਰ*

ਇਹ ਅੰਕ ਪੜ੍ਹ ਕੇ ਆਨੰਦ ਆ ਗਿਆ! ਡਾ.ਸੁਰੇਸ਼ ਰਤਨ ਨਾਲ ਮੁਲਾਕਾਤ, ਤਰਕਸ਼ੀਲਤਾ ਦੀ ਰਾਹ ਤੇ ਤੁਰਨ ਵਾਲਿਆਂ ਨੂੰ ਹੌਂਸਲਾ ਪ੍ਰਦਾਨ ਕਰਦੀ ਹੈ, ਹੇਮ ਰਾਜ ਸਟੈਨੋ ਦਾ ਜਲਵੇ ਜੰਗ ਬਾਰੇ ਨਵੇਂ ਅੰਦਾਜ਼ ਵਿਚ ਲਿਖਣਾ, ਸੂਝਵਾਨ ਵਿਅਕਤੀਆਂ ਦੇ ਲੂੰ-ਕੰਡੇ ਖੜ੍ਹੇ ਕਰਦਾ ਹੈ। ਜਿੰਨਾਂ ਵਧੀਆ ਮੈਟਰ ਮੈਗਜ਼ੀਨ ਵਿਚ ਹੁੰਦਾ ਹੈ, ਉਨਾਂ ਵਧੀਆ ਕਾਗਜ਼ ਨਹੀਂ ਵਰਤਿਆ ਜਾਂਦਾ। ਕ੍ਰਿਪਾ ਕਰਕੇ ਵਧੀਆ ...ਚ ਵਰਤਿਆ ਜਾਵੇ ਤਾਂ ਜੋ ਸੋਨੇ ਤੇ ਸੁਹਾਗੇ ਵਾਲੀ ਗੱਲ ਹੋ ਨਿੱਬੜੇ। ਦੂਜਾ ਜਿਵੇਂ ਸੰਪਾਦਕੀ ਵਾਲੇ ਪੰਨੇ ਤੇ ਹਾਸ਼ੀਆ ਲਗਿਆ ਹੁੰਦਾ ਹੈ ਉਵੇਂ ਦੂਜੇ ਪੇਜਾਂ ਤੇ ਹਾਸ਼ੀਆ ਨਾਲ ਨਾਲ, ਮੇਰੇ ਖਿਆਲ ਵਿਚ, ਮੈਗਜ਼ੀਨ ਜ਼ਿਆਦਾ ਖਿੱਚ-ਭਰਪੂਰ ਹੋ ਜਾਵੇਗਾ।

*ਕੁਲਜੀਤ ਡੰਗਰ ਖੇੜਾ (ਫਾਜ਼ਿਲਕਾ)*

ਅਦਾਰਾ ਤਰਕਸ਼ੀਲ ਇਕ ਸ਼ਲਾਘਾਯੋਗ ਉਸਾਰੂ ਭੂਮਿਕਾ ਨਿਭਾ ਰਿਹਾ ਹੈ। ਮੈਗਜ਼ੀਨ ਇਕ ਚਾਨਣ ਮੁਨਾਰੇ ਦੇ ਤੌਰ 'ਤੇ ਕੰਮ ਕਰ ਰਿਹਾ ਹੈ। ਫਲਸਰੂਪ, ਲੋਕਾਂ ਦੀ ਅੰਧਵਿਸ਼ਵਾਸ ਦੀ ਦਲਦਲ ਵਿਚੋਂ ਨਿਕਲਣ ਦੀ ਜਗਿਆਸਾ ਜਾਗ ਉੱਠੀ ਹੈ। ਇਸ ਅੰਕ ਵਿੱਚ ਹੇਮ ਰਾਜ ਸਟੈਨੋ ਦਾ ਲੇਖ਼ 'ਜਲਵੇ ਜੰਗ' ਪਸੰਦ ਆਇਆ। ਇਸ ਨਾਲ ਜਿੱਥੇ ਪ੍ਰਸ਼ਾਸ਼ਨ ਅਤੇ ਅੰਧਵਿਸ਼ਵਾਸ ਫੈਲਾਉਣ ਵਾਲਿਆਂ ਦੇ ਗੱਠਜੋੜ ਦਾ ਪਰਦਾਫਾਸ਼ ਹੁੰਦਾ ਹੈ ਉੱਥੇ ਲੋਕਾਂ ਦਾ ਅਜਿਹੀਆਂ ਤਾਕਤਾਂ ਵਿਰੁਧ ਜਾਗਰੂਕ ਹੋਣ ਦਾ ਵੀ ਸਬੂਤ ਮਿਲਦਾ ਹੈ। ਪਿੰਡ ਦੇ ਜੁਝਾਰੂ ਲੋਕਾਂ ਦੇ ਏਕੇ ਸਾਹਮਣੇ ਪ੍ਰਸ਼ਾਸ਼ਨ/ਪੁਲਿਸ ਦਾ ਗਰੂਰ ਢਿੱਲਾ ਪਿਆ ਹੈ ਅਤੇ ਲੋਕ ਜਿੱਤ ਵੱਲ ਵਧ ਰਹੇ ਹਨ। ਅਦਾਰਾ ਤਰਕਸ਼ੀਲ ਅਤੇ ਹੋਰ ਸਾਰੀਆਂ ਜਥੇਬੰਦੀਆਂ ਜਿੰਨ੍ਹਾਂ ਨੇ ਲੋਕਾਂ ਦਾ ਸਾਥ ਦਿੱਤਾ, ਵਧਾਈ ਦੇ ਪਾਤਰ ਹਨ।

*ਬੁੱਧ ਸਿੰਘ, ਸਰਪ੍ਰਸਤ, ਸ਼ਹੀਦ ਭਗਤ ਸਿੰਘ ਲਾਇਬਰੇਰੀ,*
*ਪਿੰਡ ਫਰੀਦਕੋਟ-ਕੋਟਲੀ (ਬਠਿੰਡਾ)*

ਇਸ ਅੰਕ 'ਚ ਡਾ.ਡੀ.ਪੀ.ਸਿੰਘ ਦੀ ਵਿਗਿਆਨਕ ਰਚਨਾ 'ਪਰਲੋ' ਬੇਹੱਦ ਪਸੰਦ ਆਈ। ਡਾ.ਹਰਚੰਦ ਸਿੰਘ ਸਰਹਿੰਦੀ ਦੀ ਮਨੋਵਿਗਿਆਨਕ ਲਿਖਤ 'ਯਾਦ-ਦਾਸ਼ਤ', ਕੁਲਜੀਤ ਡੰਗਰ ਖੇੜਾ ਦਾ ਲੇਖ 'ਐਲਫਰਡ ਨੋਬਲ' ਅਤੇ ਉੱਘੇ ਜੀਵ ਵਿਗਿਆਨੀ ਡਾ.ਸੁਰੇਸ਼ ਰਤਨ ਨਾਲ ਮੁਲਾਕਾਤ ਬੇਹੱਦ ਜਾਣਕਾਰੀ ਭਰਪੂਰ ਸੀ। ਪੰਜਾਬੀ ਟ੍ਰਿਬਿਊਨ ਦੇ ਸੰਪਾਦਕ ਸਿੱਧੂ ਦਮਦਮੀ ਦੀ ਰਚਨਾ 'ਭਾਰਤੀ ਸਿਆਸਤ ਦੇ ਗ਼ੈਬੀ ਅਸਤਰ' ਜਿੱਥੇ ਇਕ ਪਾਸੇ ਅਜੋਕੀ ਸਿਆਸਤ 'ਚ ਆਏ ਨਿਘਾਰ ਦੀ ਸੂਚਕ ਸੀ ਤਾਂ ਦੂਜੇ ਬੰਨੇ ਭਾਰਤੀ ਸਿਆਸਤਦਾਨਾਂ ਦੇ ਕਿਰਦਾਰ ਅਤੇ ਸੋਚ 'ਤੇ ਸਵਾਲੀਆ ਨਿਸ਼ਾਨ ਲਾਉਂਦੀ ਭਾਸਦੀ ਸੀ। ਮੈਗਜ਼ੀਨ ਦੇ ਸਰਵਰਕ ਦੇ ਆਖਰੀ ਪੰਨੇ 'ਤੇ 'ਜਗਤ ਤਮਾਸ਼ਾ' ਵਾਲੇ ਅਤੇ ਆਦਰਸ਼ ਪੱਤਰਕਾਰ ਮਰਹੂਮ ਦਲਬੀਰ ਸਿੰਘ ਨੂੰ ਤਰਕਸ਼ੀਲ ਅਦਾਰੇ ਵੱਲੋਂ ਦਿੱਤੀ ਗਈ ਸ਼ਰਧਾਂਜਲੀ ਵਜੋਂ ਪੇਸ਼ ਨਸ਼ਤਰੀ ਲਿਖਤ ਦਾ ਨਮੂਨਾ ਦਿਲ ਦੀਆਂ ਅੰਤਰੀਵ ਡੂੰਘਾਣਾਂ ਨੂੰ ਛੂਹ ਗਿਆ।

*ਸੁਦੇਸ਼ ਕੁਮਾਰ ਨਾਭਾ,*

ਕਈ ਵਾਰ ਦੇਖਿਆ ਜਾਂਦਾ ਹੈ ਕਿ ਮੈਗਜ਼ੀਨ ਦਾ ਜੋ ਫਰੰਟ ਪੇਜ਼ ਹੈ, ਉਸ 'ਤੇ ਕਾਰਟੂਨ, ਅਖਬਾਰਾਂ ਦੀ ਕਟਿੰਗ ਆਦਿ ਛਾਪਿਆ ਜਾਂਦਾ ਹੈ ਜੋ ਕਿ ਮੇਰੇ ਖਿਆਲ ਮੁਤਾਬਕ ਜ਼ਿਆਦਾ ਪ੍ਰਭਾਵਸ਼ਾਲੀ ਨਹੀਂ ਹੁੰਦਾ। ਕਿੰਨਾ ਚੰਗਾ ਹੋਵੇ ਅਗਰ ਫਰਟ ਪੇਜ਼ 'ਤੇ ਕਿਸੇ ਵਿਗਿਆਨੀ, ਸ਼ਹੀਦ ਆਦਿ ਦੀ ਫੋਟੋ ਥੋੜੇ ਵੇਰਵੇ ਸਾਹਿਤ ਛਾਪੀ ਜਾਵੇ। ਦੂਸਰਾ ਤਰਕਸ਼ੀਲ ਵੀਰਾਂ ਨੂੰ ਬੇਨਤੀ ਹੈ ਕਿ ਆਪਣੇ ਨਾਮ ਦੇ ਨਾਲ ਮੋਬਾਇਲ ਨੰਬਰ ਜ਼ਰੂਰ ਲਿਖਿਆ ਕਰਨ ... ਬੇਹਤਰ ਹੈ।

*...ਜਗਰਾਜ, ਭਾਗੀਵਾਂਦਰ।*

## ਰਾਮਸੇਤੂ ਦਾ ਉਪਗ੍ਰਹਿ ਤੋਂ ਲਿਆ ਗਿਆ ਚਿੱਤਰ






ਰਾਮਸੇਤੂ ਰਸਤਾ ਬਣਨ ਨਾਲ 780 ਕਿਲੋਮੀਟਰ ਸਮੁੰਦਰੀ ਸਫਰ ਘੱਟਦਾ ਹੈ। ਜਿਸ ਲਈ 36 ਘੰਟੇ ਦਾ ਸਮਾਂ ਬਚਦਾ ਹੈ।



ਜਿਲਦ ਨੰ: 6 ਰਜ਼ਿ ਨੰ: PUNPUN/2002/5393 ਅੰਕ : 6

# ਤਰਕਸ਼ੀਲ ਟੀ.ਵੀ. ਸੀਰੀਅਲ 'ਤਰਕ ਦੀ ਸਾਣ 'ਤੇ'



ਸੀਰੀਅਲ ਦਾ ਇੱਕ ਦ੍ਰਿਸ਼

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਲੋਕਾਂ ਨੂੰ ਅੰਧ ਵਿਸ਼ਵਾਸਾਂ ਤੇ ਹਰ ਤਰ੍ਹਾਂ ਦੇ ਭਰਮ ਭੁਲੇਖਿਆਂ ਵਿੱਚੋਂ ਕੱਢਣ ਲਈ ਪਿਛਲੇ ਢਾਈ ਦਹਾਕਿਆਂ ਤੋਂ ਜੁਟਾਏ ਜਾ ਰਹੇ ਯਤਨਾਂ ਦੀ ਅਗਲੀ ਕੜੀ 'ਚ ਇਲੈੱਕਟ੍ਰਾਨਿਕ ਮੀਡੀਆ ਰਾਹੀਂ ਵਿਗਿਆਨਕ ਸੋਚ ਨੂੰ ਹਰ ਦਰ ਤੇ ਲਿਜਾਣ ਦੀ ਯੋਜਨਾ ਹੈ। ਇਸੇ ਕੜੀ ਤਹਿਤ ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਬਰਤਾਨੀਆਂ ਤੇ ਕੈਨੇਡਾ ਦੇ ਸਹਿਯੋਗ ਨਾਲ ਦੂਰਦਰਸ਼ਨ ਜਲੰਧਰ ਤੋਂ ਨਵੰਬਰ ਦੇ ਦੂਸਰੇ ਹਫ਼ਤੇ ਪ੍ਰਸਾਰਿਤ ਕੀਤਾ ਜਾਣ ਵਾਲਾ ਟੀ.ਵੀ. ਸੀਰੀਅਲ 'ਤਰਕ ਦੀ ਸਾਣ 'ਤੇ' ਤਿਆਰ ਕੀਤਾ ਗਿਆ ਹੈ। 13 ਕਿਸ਼ਤਾਂ ਵਿੱਚ ਵਿਖਾਏ ਜਾਣ ਵਾਲੇ ਇਸ ਟੀ.ਵੀ.ਸੀਰੀਅਲ ਦੇ ਡਾਇਰੈਕਟਰ ਸ਼੍ਰੀ ਸਰਦਾਰਜੀਤ ਬਾਵਾ ਤੇ ਸਹਾਇਕ ਡਾਇਰੈਕਟਰ ਦੀ ਜ਼ਿੰਮੇਵਾਰੀ ਤਰਕਸ਼ੀਲ ਸੁਸਾਇਟੀ ਦੇ ਸੱਭਿਆਚਾਰਕ ਵਿੰਗ ਦੇ ਮੁਖੀ ਸੁਖਦੇਵ ਫ਼ਗਵਾੜਾ ਨੇ ਨਿਭਾਈ ਹੈ। ਸੀਰੀਅਲ ਦੀਆਂ ਕਹਾਣੀਆਂ ਰਾਮ ਸਵਰਨ ਲੱਖੇਵਾਲੀ ਨੇ ਲਿਖੀਆਂ ਹਨ। ਪਟਕਥਾ ਰਾਜਿੰਦਰ ਭਦੌੜ ਤੇ ਵਾਰਤਾਲਾਪ ਅਵਤਾਰ ਗੋਂਦਾਰਾ ਦੇ ਹਨ। ਸੁਖਵਿੰਦਰ ਬਾਗ਼ਪੁਰ ਨੇ ਸਹਾਇਕ ਦੀ ਭੂਮਿਕਾ ਨਿਭਾਈ ਹੈ। ਤਰਕਸ਼ੀਲ ਸੁਸਾਇਟੀ ਵੱਲੋਂ ਕਥਿਤ ਭੂਤਾਂ ਪ੍ਰੇਤਾਂ ਨਾਲ ਸਬੰਧਤ ਸੱਚੀਆਂ ਰਹੱਸਮਈ ਘਟਨਾਵਾਂ, ਪੁਨਰ ਜਨਮ ਦੇ ਫਰਾਡ ਸਾਬਤ ਕੀਤੇ ਸਾਰੇ ਕੇਸਾਂ, ਅਖੌਤੀ ਸਾਧ ਸਿਆਣਿਆਂ ਦੀਆਂ ਕਰਾਮਾਤਾਂ, ਕਿਸਮਤ ਕਰਮਾਂ ਦੇ ਝੂਠੇ ਫ਼ਲਸਫ਼ੇ ਤੇ ਸਮਾਜ 'ਚ ਪਾਏ ਜਾਂਦੇ ਹੋਰਨਾਂ ਭਰਮ ਭੁਲੇਖਿਆਂ ਖਿਲਾਫ਼ ਲੋਕ ਚੇਤਨਾ ਪੈਦਾ ਕਰਨ ਲਈ ਸੀਰੀਅਲ ਦੀਆਂ 13 ਕੜੀਆਂ ਦਾ ਨਿਰਮਾਣ ਕੀਤਾ ਗਿਆ ਹੈ ਜਿਨ੍ਹਾਂ ਵਿੱਚੋਂ 7 ਬਿਲਕੁਲ ਮੁਕੰਮਲ ਹੋ ਚੁੱਕੀਆਂ ਹਨ। 7 ਕਿਸ਼ਤਾਂ ਦੀ ਸ਼ੂਟਿੰਗ ਮਾਹਿਲਪੁਰ ਤੇ ਭਦੌੜ ਦੇ ਖ਼ੇਤਰ ਵਿੱਚ ਕੀਤੀ ਗਈ ਹੈ। ਸੀਰੀਅਲ ਵਿੱਚ ਹੋਰਨਾਂ ਤੋਂ ਇਲਾਵਾ ਪੰਜਾਬੀ ਰੰਗ ਮੰਚ ਦੇ ਨਾਮਵਰ ਕਲਾਕਾਰਾਂ ਪ੍ਰੋ.ਮਨਜੀਤ ਔਲਖ਼, ਹਰਵਿੰਦਰ ਦੀਵਾਨਾ, ਮਲਕੀਤ ਰੌਣੀ, ਸਤਵਿੰਦਰ ਪਰਮਿੰਦਰ ਕੌਰ, ਰੁਪਿੰਦਰ ਰੂਪੀ, ਜਰਨੈਲ ਸਿੰਘ, ਸੁਖਦੇਵ ਬਰਨਾਲਾ, ਸੁਹਜ ਪ੍ਰੀਤ, ਮਨਦੀਪ ਮਣੀ, ਤੇ ਬਾਲ ਕਲਾਕਾਰ ਤਨੂੰ, ਨਵਦੀਪ ਨੇ ਆਪੋ ਆਪਣੇ ਰੋਲ ਨਿਭਾਏ ਹਨ। ਸੀਰੀਅਲ ਦਾ ਟਾਈਟਲ ਗੀਤ ਪੰਜਾਬੀ ਦੇ ਨਾਮਵਰ ਸ਼ਾਇਰ ਸੁਰਜੀਤ ਪਾਤਰ ਨੇ ਲਿਖਿਆ ਹੈ ਜਿਸ ਤੇ ਬੋਲ ਹਨ:

"ਕੁਝ ਨਹੀਂ ਇਹ ਭਰਮਾਂ ਦਾ ਅੰਧਕਾਰ ਹੈ, ਸੋਚ ਸਾਡੀ ਤਾਂ ਸਦੀਆਂ ਤੋਂ ਬੀਮਾਰ ਹੈ।
ਕੂੜ ਤੇ ਦੰਭ ਦੀ ਹਾਮੀ ਨਾ ਭਰਿਆ ਕਰੋ, ਅਸਲ ਕੀ ਹੈ ਸੱਚ ਦੀ, ਪਰਖ ਕਰਿਆ ਕਰੋ।"

ਤਰਕਸ਼ੀਲ ਲਹਿਰ ਦੇ ਮਿਸ਼ਨ ਅਨੁਸਾਰ ਤਿਆਰ ਕੀਤਾ ਗਿਆ ਇਹ ਸੀਰੀਅਲ ਲੋਕਾਂ ਵਿੱਚ ਚੇਤਨਾ ਪੈਦਾ ਕਰਨ ਦੇ ਨਾਲ-ਨਾਲ ਸਮਾਜ ਵਿੱਚੋਂ ਅੰਧ ਵਿਸ਼ਵਾਸਾਂ ਦੇ ਖ਼ਾਤਮੇ ਲਈ ਅਹਿਮ ਰੋਲ ਅਦਾ ਕਰੇਗਾ। ਇਲੈੱਕਟ੍ਰਾਨਿਕ ਮੀਡੀਆ ਰਾਹੀਂ ਪਰੋਸੇ ਜਾ ਰਹੇ ਕੂੜ ਪ੍ਰਸਾਰ ਦੇ ਮੁਕਾਬਲੇ ਤਰਕਸ਼ੀਲਾਂ ਵੱਲੋਂ ਤਿਆਰ ਕੀਤੇ ਗਏ ਇਸ ਸੀਰੀਅਲ ਨੂੰ 'ਜੀ ਆਇਆਂ ਨੂੰ' ਕਹਿਣਾ ਬਣਦਾ ਹੈ ਜਿਹੜਾ ਲੋਕਾਈ ਨੂੰ ਅੰਧ ਵਿਸ਼ਵਾਸਾਂ ਦੇ ਹਨੇਰੇ ਵਿੱਚ ਵਿਗਿਆਨ ਦੇ ਸੁਨਹਿਰੇ ਚਾਨਣ ਵੱਲ ਤੋਰਨ ਦਾ ਅਹਿਮ ਕਾਰਜ ਕਰੇਗਾ।

If undelivered please return to :
Tarksheel
Tarksheel Bhawan, Tarksheel Chowk, Sanghera Bye Pass, BARNALA-148101